**ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ॥ ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ॥੧॥**

[1]ਮੇਰਾ ਮਨ ਗੁਰੂ ਜੀ ਦੇ ਦਰਸ਼ਨ ਨੂੰ ਤਰਸਦਾ ਹੈ (ਤੇ) ਚਾਤ੍ਰਿਕ ਵਾਂਙੂ ਵਿਰਲਾਪ ਕਰਦਾ ਹੈ[2]। ਪਿਆਰੇ ਸੰਤ ਦੇ ਦਰਸ਼ਨ ਥੋਂ ਬਾਝ (ਦਰਸ਼ਨ ਦੀ) ਤ੍ਰੇਹ ਉਤਰਦੀ ਨਹੀਂ (ਤੇ) ਸ਼ਾਂਤੀ ਆਉਂਦੀ ਨਹੀਂ ਜੀ॥੧॥

**ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ॥੧॥ਰਹਾਉ॥**

ਮੈਂ ਪਿਆਰੇ ਸੰਤ (ਸ੍ਰੀ) ਗੁਰੂ ਜੀ ਦੇ ਦਰਸ਼ਨਾਂ (ਉਪਰੋਂ) ਵਾਰਨੇ ਜਾਂਦਾ ਹਾਂ (ਤੇ ਆਪਣਾ ਇਹ) ਜੀਉ[3] ਵਾਰ ਕੇ ਸਦਕੇ ਕਰਦਾ ਹਾਂ॥੧॥ਰਹਾਉ[4]॥

**ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥ ਚਿਰੁ ਹੋਆ ਦੇਖੇ ਸਾਰਿੰਗ-ਪਾਣੀ॥ ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ॥੨॥**

ਤੇਰਾ ਮੁਖ ਸੁੰਦਰ ਹੈ (ਹੇ ਮਹਾਰਾਜ) ਜੀਉ! (ਤੇ ਤੇਰੀ) ਬਾਣੀ ਗਜਾਨ ਮਈ ਧੁਨੀ ਵਾਲੀ ਹੈ[5]। ਚਿਰ ਹੋ ਗਿਆ ਹੈ (ਮੈਨੂੰ ਆਪ) ਭਗਵਾਨ ਜੀ[6] ਦੇ ਦਰਸ਼ਨ ਕੀਤਿਆਂ। ਧੰਨ ਹੈ ਉਹ ਦੇਸ਼ ਜਿੱਥੇ ਤੂੰ ਰਹਿੰਦਾ ਹੈਂ (ਹੇ) ਮੇਰੇ (ਸਜਣ=) ਪਿਆਰੇ ਤੇ ਮਿਤ੍ਰ ਤੇ ਸੰਤਾਪ

---

੧. ਇਸ ਸ਼ਬਦ ਦੇ ਪਹਿਲੇ ਦੋ ਅੰਕ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਵੱਲ ਲਾਹੌਰ ਤੋਂ ਦੋ ਚਿੱਠੀਆਂ ਕਰਕੇ ਲਿਖੇ ਸਨ, ਜਦੋਂ ਆਪ ਪਿਤਾ ਜੀ ਦੀ ਆਗਜਾ ਵਿਚ ਲਾਹੌਰ ਗਏ ਹੋਏ ਸਨ। ਏਹ ਦੁਇ ਖ਼ਤ ਉਨ੍ਹਾਂ ਦੇ ਵਡੇ ਭਿਰਾਉ ਪ੍ਰਿਥੀ ਚੰਦ ਨੇ ਲੁਕਾ ਛੱਡੇ, ਤੀਜਾ ਅੰਕ ਚਿੱਠੀ ਦੇ ਰੂਪ ਵਿਚ ਪਿਤਾ ਜੀ ਦੇ ਪਾਸ ਪੁੱਜ ਪਿਆ ਤਾਂ ਉਨ੍ਹਾਂ ਨੇ ਆਪ ਨੂੰ ਸਦਵਾ ਲੀਤਾ ਅਤੇ ਚੌਥਾ ਅੰਕ, ਲਿਖਿਆ ਹੈ ਕਿ, ਸ੍ਰੀ ਗੁਰੂ ਜੀ ਨੇ ਗੱਦੀ ਪ੍ਰਾਪਤ ਹੋ ਜਾਣੇ ਪਰ ਲਿਖਿਆ। ਵਿਸ਼ੇਸ਼ ਪ੍ਰਸੰਗ ਲਈ ਦੇਖੋ ਗੁ:ਪ੍ਰ:ਸੂਰਜ ਤੇ (ਅਸ਼ਟ ਗੁਰੂ ਚਮਤਕਾਰ ਭਾਗ-੨)

੨. ਪਪੀਹਾ ਯਾ ਬੰਬੀਹਾ ਜੋ ਸ੍ਵਾਂਤੀ ਬੂੰਦ ਲਈ ਪ੍ਰਿਉ ਪ੍ਰਿਉ ਦੀ ਟੇਰ ਲਾਈ ਰਖਦਾ ਹੈ, ਜਦ ਮਿਲੇ ਤਾਂ ਸੁਖੀ ਹੁੰਦਾ ਹੈ। ਯਥਾ- ਆਨ ਜਲਾ ਸਿਉ ਕਾਜ ਨ ਕਛੂਐ ਹਰਿ ਬੂੰਦ ਚਾਤ੍ਰਿਕ ਕਉ ਦੀਜੈ। (ਕਲਿ:ਮ:੫-੧/੧੩੨੧)

੩. 'ਜੀਉ' ਸਤਿਕਾਰ ਲਈ 'ਜੀ' ਅਰਥਾਂ ਵਿਚ ਬੀ ਲਾਉਂਦੇ ਹਨ।

੪. ਰਹਾਉ= ਟੇਕ, ਸਥਾਈ, ਉਹ ਤੁਕ ਜੋ ਅੰਤਰੇ ਦੇ ਬਾਦ ਮੁੜ ਮੁੜ ਗਾਈ ਜਾਵੇ। (ਅ) ਅਰਥ ਭਾਵ ਵਿਚ ਰਹਾਉ ਤੋਂ ਅਰਥ ਚੁਕਿਆਂ ਅਕਸਰ ਅਰਥ ਦੀ ਬਿਵਸਥਾ ਠੀਕ ਲਗਦੀ ਹੈ। ਵਿਸ਼ੇਸ਼ ਵੇਰਵੇ ਲਈ ਦੇਖੋ ਪੋਥੀ ਪੰਜ ਗ੍ਰੰਥੀ ਸਟੀਕ ਵਿਖੇ 'ਸੁਖਮਨੀ ਸਾਹਿਬ ਦੀ ਪਹਿਲੀ ਅਸ਼ਟਪਦੀ' ਵਿਚ ਆਏ 'ਰਹਾਉ' ਪਦ ਦੀ ਟੂਕ।

੫. ਸਹਜ=ਯਥਾਰਥ, ਅਸਲੀ, ਸ੍ਰਤੇ, ਗਜਾਨ, ਸੁਖ, ਸ਼ਾਂਤੀ। ਸਹਜ ਧੁਨਿ=ਗਜਾਨਮਈ ਧੁਨੀ ਵਾਲੀ। ਯਥਾ-ਜੇਤਾ ਬੋਲਣੁ ਤੇਤਾ ਗਿਆਨੈ॥ (ਗਉ:ਮ:੫)। (ਅ) ਸੁਭਾਵਕ ਸੰਗੀਤਕ ਰੂਪਾ ਹੈ।

੬. ਸਾਰੰਗ ਪਾਣੀ=ਇਸ ਪਦ ਦੇ ਤ੍ਰੈ ਮੂਲ ਹੋ ਸਕਦੇ ਹਨ। ਸੰਸ:, ਸਾਰ੍ਙ੍ਗ-ਸ਼ਾਰ੍ਙ੍ਗ। 'ਸਾਰ੍ਙ੍ਗ' ਦੇ ਅਨੇਕਾਂ ਅਰਥਾਂ ਵਿਚੋਂ ਇਕ ਅਰਥ ਧਰਤੀ ਹੈ। ਸਾਰਿੰਗ ਪਾਣੀ-ਜਿਸ ਦੇ ਹੱਥ ਵਿਚ ਧਰਤੀ ਹੈ। ਸਾਰ੍ਙ੍ਗ=ਦਾ ਅਰਥ ਹੈ ਧਨੁਖ। ਸਾਰਿੰਗ ਪਾਣੀ=ਜਿਸ ਦੇ ਹਥ ਵਿਚ ਧਨੁਖ ਹੈ। ਦੋਹਾਂ ਤੋਂ ਮੁਰਾਦ ਭਗਵਾਨ ਦੀ ਹੈ, ਅਪਣੇ ਗੁਰੂ ਨੂੰ ਭਗਵਾਨ ਰੂਪ ਕਹਿ ਰਹੇ ਹਨ। ਅਗਲੀ ਪੌੜੀ ਵਿਚ ਆਪ ਹੀ 'ਭਗਵੰਤ' ਕਹਿ ਰਹੇ ਹਨ, ਸੋ ਏਥੇ ਵੀ ਉਹੋ ਮੁਰਾਦ ਹੈ। ਹਿੰਦੀ ਕੋਸ਼ਾਂ ਵਿਚ ਪਦ 'ਸਾਰੰਗ' ਦੇ ਕੇ ਇਸ ਦੇ ੬੩ ਅਰਥ ਦਿਤੇ ਹਨ-ਸ਼ਿਵ, ਵਿਸ਼ਨੂ, ਕ੍ਰਿਸ਼ਨ, ਹਿਰਨ, ਸ਼ੇਰ, ਹੰਸ, ਚਾਤ੍ਰਿਕ, ਧਰਤੀ ਆਦਿ। ਇਨ੍ਹਾਂ ੬੩ ਅਰਥਾਂ ਵਿਚ ਈਸ਼੍ਰਰ=ਭਗਵਾਨ ਅਰਥ ਬੀ ਲਿਖੇ ਹਨ।

ਹਰਤਾ[1] (ਹਰੀ ਰੂਪ) ਜੀਉ॥੨॥

**ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ॥੧॥ਰਹਾਉ॥**

ਹੇ ਮੇਰੇ (ਸਜਣ=) ਪਿਆਰੇ, ਮਿੱਤ੍ਰ (ਤੇ) ਸੰਤਾਪ ਹਰਤਾ ਗੁਰੂ ਜੀਓ! ਮੈਂ (ਆਪ ਤੋਂ) ਸਦਕੇ ਹਾਂ (ਮੈਂ ਆਪ ਤੋਂ) ਵਾਰਨੇ ਸਦਕੇ ਹਾਂ॥੧॥ਰਹਾਉ॥

**ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥ ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ॥੩॥**

(ਪਿਆਰੇ ਜੀ! ਅੱਗੇ ਆਪ) ਇਕ ਘੜੀ ਨਹੀਂ ਮਿਲਦੇ ਸਾਓ ਤਾਂ (ਮੇਰੇ ਭਾਣੇ) ਕਲਜੁਗ ਵਰਤ ਜਾਂਦਾ ਸੀ। ਹੇ ਪਿਆਰੇ ਭਗਵੰਤ! ਹੁਣ ਤੁਹਾਨੂੰ ਕਦੋਂ ਮਿਲੀਏ? (ਭਾਵ ਮਿਲਾਂਗੇ) ਮੈਨੂੰ ਰਾਤ ਨਹੀਂ ਬੀਤਦੀ, ਨੀਂਦ ਨਹੀਂ ਆਉਂਦੀ (ਆਪ) ਸਤਿਗੁਰਾਂ ਦੇ ਦਰਬਾਰ, ਦਰਸ਼ਨ ਕੀਤੇ ਬਾਝ, ਜੀ!॥੩॥

**ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ॥੧॥ਰਹਾਉ॥**

ਉਸ ਸੱਚੇ ਗੁਰਦਰਬਾਰ ਤੋਂ ਮੈਂ ਵਾਰਨੇ ਜਾਂਦਾ ਹਾਂ ਜੀ! ਤੇ (ਆਪਣਾ ਇਹ) ਜੀਉ ਵਾਰ ਕੇ ਸਦਕੇ ਕਰਦਾ ਹਾਂ॥੧॥ਰਹਾਉ॥

**ਭਾਗੁ ਹੋਆ ਗੁਰਿ ਸੰਤੁ ਮਿਲਾਇਆ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥ ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ॥੪॥**

(ਸ੍ਰੇਸ਼ਟ) ਭਾਗ (ਉਦੇ) ਹੋਇਆ ਹੈ ਜੋ ਸੰਤ ਗੁਰੂ ਨੇ ਮਿਲਾ ਲਿਆ ਹੈ[2], (ਹੁਣ ਮੈਨੂੰ) ਅਬਿਨਾਸ਼ੀ ਪ੍ਰਭੂ ਹਿਰਦੇ ਵਿਚ ਪ੍ਰਾਪਤ ਹੋ ਗਿਆ ਹੈ। (ਇਹ ਦਾਨ ਬਖਸ਼ੋ ਕਿ ਆਪ ਦੀ) ਸੇਵਾ ਕਰਾਂ ਅਰ ਪਲ ਤੇ ਚਸਾ[3] ਭਰ (ਆਪ ਤੋਂ) ਨਾ ਵਿਛੁੜਾਂ। (ਹੇ ਗੁਰੂ) ਨਾਨਕ ਜੀਓ ਅਸੀਂ ਆਪ ਦੇ ਜਨਾਂ ਦੇ ਦਾਸ ਹਾਂ॥੪॥

**ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ॥ਰਹਾਉ॥੧॥੮॥** (ਗੁਰੂ ਗ੍ਰੰਥ ਸਾਹਿਬ ਪੰਨਾ ੯੬-੯੭)

(ਹੇ ਗੁਰੂ) ਨਾਨਕ ਜੀ! ਆਪਦੇ ਜਨਾਂ ਤੇ ਦਾਸਾਂ ਤੋਂ ਮੈਂ ਵਾਰਨੇ ਜਾਂਦਾ ਹਾਂ (ਤੇ ਇਹ ਅਪਣਾ ਜੀਉ) ਵਾਰ ਕੇ ਸਦਕੇ ਕਰਦਾ ਹਾਂ[4]॥੧॥੮॥

---

੧. ਮੁਰਾਰਿ=ਸੰਤਾਪ ਹਰਤਾ (=ਵਾਹਿਗੁਰੂ)। (ਮੁਰਾਰਿ=ਮੁਰ+ਅਰਿ। ਮੁਰ=ਕਲੇਸ਼, ਸੰਤਾਪ, ਕਰਮਯੋਂ ਕਾ ਕਰਮ ਭੋਗ, ਇਕ ਰਾਖਸ਼ ਦਾ ਨਾਮ, ਜੋ ਇਨ੍ਹਾਂ ਸਭਨਾਂ ਦਾ ਅਰਿ=ਸ਼ਤ੍ਰੂ =ਮਾਰਨੇ ਵਾਲਾ ਹੈ। ਬ੍ਰਹਮ ਵੈਵਰਤ ਪੁ: ੧੧੦ ਅ:)। ਗੁਰਬਾਣੀ ਵਿਚ ਇਹ ਪਦ ਪਰਮੇਸ਼ੁਰ ਅਰਥਾਂ ਵਿਚ ਹੀ ਵਰਤਿਆ ਗਿਆ ਹੈ। (ਅ) ਸ੍ਰੀ ਕ੍ਰਿਸ਼ਨ ਜੀ ਦੇ 'ਮੁਰ' ਨਾਮ ਰਾਖਸ਼ ਨੂੰ ਮਾਰਨੇ ਦਾ ਪ੍ਰਸੰਗ ਵਾਮਨ ਪੁਰਾਣ ਵਿਚ ਹੈ। ਇਸ ਕਰਕੇ ਕ੍ਰਿਸ਼ਨ ਜੀ ਦਾ ਨਾਮ ਬੀ ਮੁਰਾਰਿ ਹੈ।

੨. ਇਸ ਸ਼ਬਦ ਵਿਚ ਪਿਛੇ 'ਸੰਤ' ਪਦ ਤੇ 'ਗੁਰ' ਪਦ ਗੁਰੂ ਰਾਮਦਾਸ ਜੀ ਵਾਸਤੇ ਹੀ ਵਰਤੇ ਗਏ ਹਨ। (ਅ) ਐਉਂ ਬੀ ਕਰਦੇ ਹਨ ਸੰਤ-ਭਾਈ ਬੁੱਢਾ ਜੀ ਨੇ ਮਿਲਾ ਦਿਤਾ ਹੈ ਮੈਨੂੰ ਗੁਰੂ (ਰਾਮਦਾਸ) ਨਾਲ। (ੲ) ਅਥਵਾ, ਗੁਰਿ=ਪਰਮੇਸ਼ੁਰ ਨੇ ਸੰਤ (=ਗੁਰੂ ਰਾਮਦਾਸ) ਮਿਲਾ ਦਿਤੇ ਹਨ।

੩. ੩੦ ਚਸੇ ਦਾ ਇਕ ਪਲ ਤੇ ੬੦ ਪਲ ਦੀ ਘੜੀ ਹੁੰਦੀ ਹੈ।

੪. ਇਥੇ ਵੀ 'ਜਨ ਨਾਨਕ ਦਾਸ ਤੁਮਾਰੇ ਜੀਉ' ਦਾ ਅਰਥ ਪਹਿਲੀ ਤੁਕ ਵਾਂਙੂ ਕੀਤਾ ਜਾਂਦਾ ਹੈ, ਪਰ ਪਹਿਲੀਆਂ ☞

**ਧਨਾਸਰੀ ਮਹਲਾ ੧ ਘਰੁ ੧ ਚਉਪਦੇ॥ ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥**

ਧਨਾਸਰੀ[1] ਰਾਗ, ਪਾ:੧, ਚਾਰ ਪਦਾਂ ਵਾਲਾ ਘਰ ੧ ਵਾਲਾ। (ਮੂਲ ਮੰਤ੍ਰ ਦਾ ਟੀਕਾ ਜਪੁਜੀ ਦੇ ਅਰੰਭ ਵਿਚ ਆ ਚੁਕਾ ਹੈ ਦੇਖੋ ਪੰਨਾ੧)।

**ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ॥ ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ॥੧॥**

(ਮੇਰਾ) ਆਪਣਾ ਮਨ[2] ਡਰਦਾ ਹੈ, ਕਿਸ ਅੱਗੇ ਪੁਕਾਰ ਕਰਾਂ (ਕਿ ਮੇਰਾ ਡਰ ਦੂਰ ਕਰੇ), ਸਦਾ ਦਾ ਦਾਤਾਰ ਸਾਹਿਬ ਦੁਖਾਂ ਨੂੰ ਵਿਸਿਮ੍ਰਣ ਕਰਾ ਦੇਣ ਵਾਲਾ[3] ਮੈਂ ਸਦਾ ਸੇਵਿਆ (ਅਰਾਧਿਆ)[4] ਹੈ॥੧॥

**ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ॥ ੧॥ਰਹਾਉ॥**

(ਹਾਂ ਉਹ) ਮੇਰਾ ਸਾਹਿਬ ਸਦਾ ਨਵਾਂ ਹੈ[5] ਤੇ ਸਦਾ ਹੀ ਸਦਾ ਦਾ ਦਾਤਾਰ ਹੈ। (ਫੇਰ ਕਿਉਂ ਡਰ?।)॥੧॥ਰਹਾਉ॥

**ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ॥ ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ॥੨॥**

ਸੁਣ ਮੇਰੀ ਪ੍ਰੇਮਾ ਬ੍ਰਿਤੀ[6] (ਕੰਨ ਦੇ ਕੇ) ਸੁਣੋ (ਸਾਨੂੰ ਚਾਹੀਦਾ ਹੈ ਕਿ) ਹਰ ਦਿਨ[7] (=ਸਦਾ ਉਸੇ) ਮਾਲਕ ਨੂੰ ਸੇਵੀਏ, ਓਹੋ ਅੰਤ ਨੂੰ ਛੁਡਾਏਗਾ (ਤੇ ਉਸ ਦੀ ਸੇਵਾ ਨਾਲ) ਪਾਰਉਤਾਰਾ ਹੋ ਜਾਏਗਾ॥੨॥

**ਦਇਆਲ ਤੇਰੈ ਨਾਮਿ ਤਰਾ॥ ਸਦ ਕੁਰਬਾਣੈ ਜਾਉ॥੧॥ ਰਹਾਉ॥**

(ਇਸ ਲਈ ਉਸੇ ਅੱਗੇ ਅਰਦਾਸ ਕਰਾਂ), ਹੇ ਦਇਆਲ (ਤੈਥੋਂ) ਸਦਾ[8] ਸਦਕੇ ਹੋ ਜਾਵਾਂ, (ਮੈਂ ਤਾਂ) ਤੇਰੇ ਨਾਮ ਨਾਲ ਹੀ ਤਰ ਜਾਣਾ ਹੈ॥੧॥ਰਹਾਉ॥

**ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ॥ ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ ਕਰੇਇ॥੩॥**

ਸਾਰੇ[9] (ਪਦਾਰਥਾਂ ਪੁਰਖਾਂ ਤੇ ਸਮਿਆਂ ਵਿਚ) ਓਹੋ, ਸਚਾ (=ਸਦਾ ਥਿਰ ਰਹਿਣ ਵਾਲਾ) ਇਕੋ (ਓਹੋ) ਹੈ, ਦੂਸਰਾ ਹੋਰ ਕੋਈ ਨਹੀਂ। (ਮੈਨੂੰ ਜੋ ਸੇਵਾ ਮਿਲੀ ਹੈ ਇਹੋ ਸਾਰ ਵਸਤੂ ਹੈ, ਕਿਉਂਕਿ) ਉਸ ਦੀ ਸੇਵਾ ਤਾਂ ਉਹੋ ਕਰਦਾ ਹੈ ਜਿਸ ਉਤੇ ਓਹ ਮਿਹਰ ਦ੍ਰਿਸ਼ਟੀ ਪਾਵੇ॥੩॥

---

੧. ਮਾਲਕੌਸ ਦੀ ਰਾਗਣੀ, ਤੀਸਰੇ ਪਹਿਰ ਗਾਂਵੀਂਦੀ ਹੈ . ੨. ਜੀਉ=ਮਨ।

੩. ਵਿਸਾਰਣੁ-ਵਿਸਾਰ ਦੇਣ ਵਾਲਾ, ਭੁਲਾ ਦੇਣ ਵਾਲਾ, ਦੂਰ ਕਰ ਦੇਣ ਵਾਲਾ।

੪. ਸੇਵਾ ਕਰਨ ਤੋਂ ਮੁਰਾਦ ਹੈ-ਨਾਮ ਅਰਾਧਨ।

੫. ਨੀਤ ਨਵਾ=ਜੋ ਬੁੱਢਾ ਪੁਰਾਣਾ ਨਾ ਹੋਵੇ। ਸਦਾ ਇਕ ਰਸ ਤੇ ਆਨੰਦ ਵਿਚ ਖਿੜਿਆ ਰਹੇ।

੬. ਕਾਮਣੀ=ਪਿਆਰੀ, ਇਥੇ ਭਾਵ ਹੈ 'ਪਿਆਰ ਭਰੀ ਲਗਨ' ਜੋ ਮਨ ਦੇ ਸੰਸੇ ਆਦਿਕਾਂ ਤੋਂ ਬੇਪਰਵਾਹ ਵਾਹਿਗੁਰੂ ਪ੍ਰੇਮ ਵਲ ਝੁਕੀ ਹੋਈ ਹੈ। ਅੰਦਰਲੀ ਰੱਬ ਨੂੰ ਪਿਆਰ ਕਰਨੇ ਵਾਲੀ ਬ੍ਰਿਤੀ (ਸੰਸ:,ਕਾਮ=ਪ੍ਰੇਮ। ਕਾਮਿਨਿ=ਪ੍ਰੇਮ ਮਈ। ਕਾਮਿਨੀ ਪ੍ਰੇਮ ਕਰਨ ਵਾਲੀ। ਭਾਵ ਪ੍ਰੇਮ ਕਰਨ ਵਾਲੀ ਬ੍ਰਿਤੀ। ਪ੍ਰੇਮਾ ਬ੍ਰਿਤੀ ਕਮ੍+ਇਨਿ)।

੭. ਅਨਦਿਨੁ=ਹਰ ਦਿਨ, ਸਦਾ। ੮. ਸਦਾ=ਸਦਾ।

੯. ਸੰਸ:, ਸਰਵ=ਸੰਪੂਰਣ, ਸਾਰਾ ਕੁਝ, ਭਾਵ ਸਾਰੇ ਕਾਲਾਂ ਵਿਚ, ਸਾਰੇ ਵਿਸ਼੍ਵ ਵਿਚ (ਸੱਚਾ ਹੈ=) ਸਦਾ ਥਿਰ, ਇਕ ਰਸ ਰਹਿਣੇ ਵਾਲਾ ਹੈ।

☞॥ ਪਉੜੀਆਂ ਵਿਚ ਹਰ ਪਉੜੀ ਦੇ ਬਾਦ ਕਿਸੇ ਸ਼ੈ ਤੋਂ, 'ਘੋਲੀ' ਹੁੰਦੇ ਆਏ ਹਨ ਜੈਸੇ-'ਗੁਰਦਰਸ਼ਨ' ਤੋਂ, 'ਮੀਤ ਮੁਰਾਰੇ' ਤੋਂ, 'ਗੁਰ ਦਰਬਾਰੇ' ਤੋਂ ਤੈਸੇ ਏਥੇ 'ਦਾਸ ਤੁਮਾਰੇ' ਤੋਂ ਘੋਲੀ ਹੋਣ ਦਾ ਭਾਵ ਹੈ ਤੇ ਸੰਪ੍ਰਦਾ ਵਿਚ 'ਦਾਸ ਤੁਮਾਰੇ' ਤੋਂ ਏਥੇ ਭਾਵ ਭਾਈ ਬੁੱਢੇ (ਜੈਸਿਆਂ) ਦਾ ਲੈਂਦੇ ਹਨ। ਪੰਚਮ ਗੁਰੂ ਜੀ ਨੂੰ ਲਾਹੌਰੋਂ ਲੈਣ ਲਈ ਭਾਈ ਬੁੱਢਾ ਜੀ ਹੀ ਗਏ ਸਨ।

**ਤੁਧੁ ਬਾਝੁ ਪਿਆਰੇ ਕੇਵ ਰਹਾ॥ ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੈ ਲਾਗਿ ਰਹਾਂ॥ ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ॥੧॥ ਰਹਾਉ॥**

ਹੇ ਪਿਆਰੇ! ਤੇਰੇ ਬਿਨਾ (ਮੈਂ) ਕੀਕੂੰ ਜੀਵਾਂ? ਉਹ ਵਡਿਆਈ ਬਖਸ਼ ਜਿਸ ਨਾਲ ਤੇਰੇ ਨਾਮ ਵਿਚ ਲਗਾਉ ਲਗਾ ਰਹੇ। (ਤੇਰੇ ਬਿਨਾ) ਦੂਜਾ ਹੋਰ ਕੋਈ ਹੈ ਨਹੀਂ, ਜਿਸ ਅਗੇ ਜਾ ਕੇ (ਇਹ ਵੇਦਨ) ਆਖਾਂ॥੧॥ਰਹਾਉ॥

**ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ॥ ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ॥੪॥ ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ॥੧॥ਰਹਾਉ॥ ੪॥੧॥** (ਗੁ.ਗ੍ਰੰ., ਪੰਨਾ ੬੬੦)

(ਮੇਹਰ ਤੇ ਹੋਰ ਮੇਹਰ ਕਰ ਜੀਕੂੰ ਮੈਂ ਤੈਨੂੰ) ਅਪਣੇ ਮਾਲਕ ਨੂੰ ਸੇਵਾਂ[1] ਤੇ ਹੋਰ ਕਿਸੇ ਤੋਂ ਨਾ ਮੰਗਾਂ। ਨਾਨਕ ਉਸ (ਤੈਂ ਸਾਹਿਬ) ਦਾ ਦਾਸ ਹੈ (ਮਿਹਰ ਕਰ ਕਿ ਇਹ) ਪਲ ਪਲ ਵਿਚ ਤੈਥੋਂ ਸਦਕੇ ਸਦਕੇ ਪਿਆ ਹੋਵੇ[2]। ਹਾਂ ਹੇ ਸਾਹਿਬ! (ਮਿਹਰ ਕਰ) ਤੇਰੇ ਨਾਮ ਉਤੋਂ (ਨਾਨਕ) ਪਲੇ ਪਲੇ ਪਿਆ ਸਦਕੇ ਸਦਕੇ ਹੋਵੇ॥੪॥੧॥

**ਭਾਵ-** 'ਬ੍ਰਿਤੀ ਦਾ ਪ੍ਰਵਾਹ' ਪਿਆਰੇ ਸਾਹਿਬ ਵਿਚ ਲਗ ਰਿਹਾ ਹੈ, 'ਮਨ' ਨੂੰ ਪਿਆਰਾ ਵਿਖਜ ਨਹੀਂ ਹੁੰਦਾ ਕਿਉਂਕਿ ਪਿਆਰਾ ਮਨ ਬਾਣੀ ਤੋਂ ਉਪਰ ਹੈ, ਸੋ ਉਹ ਕਿਸੇ ਵੇਲੇ ਡੋਲ ਕੇ ਡਰ ਉਠਦਾ ਹੈ, ਤਾਂ 'ਆਪਾ ਪ੍ਰੇਮ ਦੀ ਬ੍ਰਿਤੀ ਨੂੰ, ਜੋ ਪਜਾਰੇ ਦੇ ਪ੍ਰੇਮ ਵਿਚ ਲੱਗੀ ਹੋਈ ਹੈ, ਜ਼ੋਰ ਨਾਲ ਕਹਿੰਦਾ ਹੈ: ਸੁਣ (ਫੇਰ) ਸੁਣ ਹੇ ਮੇਰੀ ਪ੍ਰੇਮ ਬ੍ਰਿਤੀ! ਜ਼ਰੂਰ ਬਿਰਹੋਂ ਦੀ ਨਦੀ ਤੋਂ ਪਾਰ ਉਤਾਰਾ ਹੋ ਜਾਏਗਾ, ਪ੍ਰੀਤਮ ਮਿਲੇਗਾ, ਉਹ ਮੁਸ਼ਕਲਾਂ ਤੋਂ ਛੁਡਾਏਗਾ, ਉਸ ਦੀ ਸੇਵਾ ਜੋ ਤੈਨੂੰ ਮਿਲੀ ਹੈ ਉਸ ਦੀ ਨਦਰ ਨਾਲ ਮਿਲਦੀ ਹੈ। ਇਸ ਸੇਵਾ ਨੂੰ ਨਦਰ ਸਮਝ ਤੇ ਲਗੇ ਰਹਿਣਾ ਨਾ ਛੋੜ। ਇਹ ਸਮਝੌਤਾ ਮਨ ਦਾ ਡਰ ਹਟਾਉਂਦਾ ਤੇ ਪ੍ਰੇਮ ਦੇ ਪ੍ਰਵਾਹ ਨੂੰ ਦ੍ਰਿੜ੍ਹਤਾ ਦੇਂਦਾ ਹੈ। ਮਨ ਵਿਚ 'ਕਿਸੇ ਅਗੇ ਜਾਕੇ ਕਹਾਂ ਦਾ ਖਜਾਲ' ਜੋ ਪਹਿਲੀ ਸਤਰ ਵਿਚ ਪੈਦਾ ਹੋਇਆ ਸੀ ਉਸ ਬਾਬਤ 'ਆਪਾ' ਕਹਿੰਦਾ ਹੈ- ਕੋਈ ਹੋਰ ਉਸ ਬਾਝ ਉਸ ਜੈਸਾ ਹੈ ਨਹੀਂ, ਤਾਂ ਤੇ ਹੋਰ ਕਿਸੇ ਦੀ ਤੱਕ ਛੱਡ ਦੇਹ- 'ਹੇ ਮਨ! '..ਅਵਰੁ ਨ ਜਾਚੰਉ ਕੋਇ॥' ਤਦ ਉਸੇ ਪਿਆਰੇ ਅੱਗੇ ਬਾਰ ਬਾਰ ਅਰਦਾਸ ਅੰਦਰੋਂ ਨਿਕਲਦੀ ਹੈ:-

(ੳ) ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ॥ (ਅ) ਤੁਧੁ ਬਾਝੁ ਪਿਆਰੇ ਕੇਵ ਰਹਾ॥
(ੲ) ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੈ ਲਾਗਿ ਰਹਾਂ॥

ਇਸ ਤਰ੍ਹਾਂ ਪ੍ਰਾਰਥਨਾ ਕਰਨ ਨਾਲ ਸਾਹਿਬ ਦੀ ਅਨੁਗ੍ਰਹੁ (ਕ੍ਰਿਪਾਲਤਾ) ਦੀ ਪ੍ਰਤੀਤੀ ਠਾਠਾਂ ਮਾਰ ਉਠਦੀ ਹੈ, ਤੇ ਆਪਾ ਪਿਆਰੇ ਤੋਂ ਸਦਕੜੇ ਹੋਣ ਦੇ ਭਾਵ ਵਿਚ ਉਛਲ ਪੈਂਦਾ ਹੈ- 'ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ॥ ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ॥'

ਪਹਿਲੋਂ ਇਹ ਸਦਕੜੇ ਹੋਣਾ ਸਾਹਿਬ ਤੋਂ ਹੈ ਪਰ ਨਾਲ ਹੀ ਇਹੋ ਭਾਵ ਉਸ ਦੇ ਨਾਮ ਲਈ ਉਮਾਹ ਵਿਚ ਆ ਜਾਂਦਾ ਹੈ ਤਾਂ ਅੰਤਲੀ ਤੁਕ ਵਿਚ ਉਚਾਰਦੇ ਹਨ:- 'ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ॥' ਇਸ ਸ਼ਬਦ ਵਿਚ ਗੁਰ ਵਾਕ - 'ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ॥' ਦੀ ਮਾਨੋਂ ਤਸਵੀਰ ਹੈ।

---

੧. 'ਸੇਵੀ' ਤੋਂ ਮੁਰਾਦ-ਨਾਮ-ਹੈ, ਜੈਸਾ ਕਿ-ਨਾਮਿ ਤੇਰੇ ਲਾਗਿ ਰਹਾਂ-ਹੁਣੇ ਕਹਿ ਆਏ ਹਨ।
੨. ਬਿੰਦ ਬਿੰਦ=ਪਲੇ ਪਲੇ- ਚੁਖ ਚੁਖ=ਟੋਟੇ ਟੋਟੇ, ਭਾਵ ਸਦਕੇ ਸਦਕੇ।

ਤਿਲੰਗ ਮਹਲਾ ੧ ਘਰੁ ੩

ੴ ਸਤਿਗੁਰ ਪ੍ਰਸਾਦਿ॥

**ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ॥ ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ॥੧॥ ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ॥ ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ॥ ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ॥੧॥ ਰਹਾਉ॥ ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ॥ ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ॥੨॥ ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥ ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥੩॥**

ਉਤਮ ਪੁਰਖ ਦੁਆਰਾ ਮਾਯਕ ਰੁਚੀਆਂ ਵਾਲੇ ਪ੍ਰਤੀ ਉਪਦੇਸ਼ ਹੈ-

ਹੇ ਪਿਆਰੇ! ਇਹ ਤਨ[1] ਮਾਇਆ (ਦੀ ਪਾਹ ਨਾਲ) ਪਾਹਿਆ[2] ਹੋਇਆ ਹੈ, (ਉਤੋਂ ਇਸ ਨੂੰ) ਲਾਲਚ (ਦੇ ਰੰਗ ਨਾਲ) ਰੰਗ ਲੀਤਾ ਹੈ। ਮੇਰੇ ਪਤੀ (ਪਰਮੇਸ਼ੁਰ ਨੂੰ ਹੁਣ ਇਹ) ਚੋਲਾ ਨਹੀਂ ਭਾਉਂਦਾ (ਹੇ) ਪਿਆਰੇ (ਸੱਜਣ ਇਹ ਦੱਸ ਕਿ ਐਸੀ) ਇਸਤ੍ਰੀ ਕਿੱਕੁਰ (ਪਤੀ ਦੀ) ਸੇਜ ਤੇ ਜਾਵੇ[3]॥੧॥ (ਅਰਦਾਸ-)

ਹੇ ਮਿਹਰਵਾਨ! (=ਕ੍ਰਿਪਾਲ ਪਰਮੇਸ਼ੁਰ) ਮੈਂ ਕੁਰਬਾਨ (=ਵਾਰੀ) ਜਾਵਾਂ, ਮੈਂ ਕੁਰਬਾਨ ਜਾਵਾਂ। ਮੈਂ ਕੁਰਬਾਨ ਜਾਵਾਂ ਉਹਨਾਂ ਉੱਤੋਂ ਜੋ ਤੇਰਾ ਨਾਮ ਲੈਂਦੇ ਹਨ, ਜੋ ਤੇਰਾ ਨਾਮ ਲੈਂਦੇ ਹਨ, ਮੈਂ ਓਹਨਾਂ ਉਤੋਂ ਸਦਾ ਹੀ ਕੁਰਬਾਨ ਜਾਵਾਂ॥੧॥ਰਹਾਉ।

ਹੇ ਪਿਆਰੇ! ਜੇਕਰ (ਇਸ) ਸਰੀਰ[4] ਨੂੰ ਬਣਾਈਏ[5] ਮੱਟੀ[6] ਤੇ ਨਾਮ ਦੀ ਮਜੀਠ (ਉਸ ਵਿਚ) ਪਾਈਏ। (ਉਹ) ਮਾਲਕ ਰੰਗਣੇ ਵਾਲਾ (ਲਿਲਾਰੀ) ਜੇ (ਆਪ) ਰੰਗ ਚਾੜ੍ਹੇ (ਤਦ) ਐਸਾ ਰੰਗ (ਚੜ੍ਹਦਾ ਹੈ ਕਿ ਜਿਹਾ ਕਦੇ) ਡਿੱਠਾ ਨਾ ਹੋਵੇ॥੨॥

(ਹੇ) ਪਿਆਰੇ! ਜਿਨ੍ਹਾਂ ਦੇ ਚੋਲੇ (ਨਾਮ ਰੂਪੀ ਮਜੀਠ[7] ਰੰਗ ਨਾਲ ਰੰਗੇ ਹੋਏ ਹਨ, ਉਨ੍ਹਾਂ ਦੇ ਪਾਸ ਕੰਤ (ਅਕਾਲ ਪੁਰਖ) ਹੈ। (ਸੋ ਹੁਣ ਉਨ੍ਹਾਂ ਪਾਸ ਮੈਂ) ਨਾਨਕ ਦੀ ਬੇਨਤੀ ਆਖ (ਕਿ ਹੇ ਰਬ) ਜੀ! ਕਿਵੇਂ[8] ਮੈਨੂੰ (ਬੀ) ਉਨ੍ਹਾਂ ਦੀ ਧੂੜੀ

---

੧. ਤਨ ਤੋਂ ਮੁਰਾਦ ਮਨ ਇੰਦ੍ਰੀ ਸਮੇਤ ਸਰੀਰ ਦੀ ਹੈ।

੨. ਮਜੀਠ ਦਾ ਰੰਗ ਦੇਣ ਤੋਂ ਪਹਿਲਾਂ ਮਾਂਈਂ, ਫਟਕੜੀ ਆਦਿ ਦੀ ਪਾਹ ਦੇਂਦੇ ਹੁੰਦੇ ਸਨ, ਪਾਹ ਦਿਤੇ ਕਪੜੇ ਨੂੰ ਕਹਿੰਦੇ ਹੁੰਦੇ ਸਨ- ਪਾਹਿਆ ਹੋਇਆ।

੩. ਭਾਵ ਮੈਂ 'ਜਗਜਾਸੂ' ਕਿਸੇ ਪ੍ਰਕਾਰ ਸਾਂਈਂ ਦੀ ਪ੍ਰਾਪਤੀ ਕਰਾਂ।

੪. ਏਥੇ ਬੀ ਤਨ ਮਨ ਸੰਯੁਕਤ ਸਰੀਰ ਦਾ ਭਾਵ ਹੈ।

੫. ਥੀਐ=ਹੋ ਜਾਵੇ, ਭਾਵ ਬਣਾਈਏ।

੬. ਰੰਙਣਿ=ਜਿਸ ਭਾਂਡੇ ਵਿਚ ਰੰਗ ਦੇਈਦਾ ਹੈ-ਮੱਟੀ। ਭਾਵ ਹੈ-ਸ਼੍ਰਧਾ ਦੇ ਭਾਵ ਵਾਲਾ ਅਰਥਾਤ ਨਾਮ ਨੂੰ ਗ੍ਰਹਣ ਕਰਨ ਦੇ ਯੋਗ।

੭. ਪਿਛੇ 'ਨਾਮ' ਨੂੰ ਮਜੀਠ ਦੱਸਿਆ ਹੈ। ਸੋ 'ਰਤੜੇ' ਦਾ ਭਾਵ 'ਨਾਮ ਰੂਪੀ ਰੰਗ ਨਾਲ ਰੰਗੇ ਹੋਏ' ਹਨ।

੮. 'ਜੇ' ਦਾ ਅਰਥ 'ਜੇ' ਤੋਂ ਛੁਟ 'ਕਿਵੇਂ' ਬੀ ਲਗਦਾ ਹੈ।

ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ॥ ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ ਰਾਵੇਇ॥੪॥੧॥੩॥

(ਗੁ.ਗ੍ਰ. ਪੰਨਾ ੭੨੧-੨੨)

ਮਿਲੇ[1]! (ਉਹ ਕੰਤ) ਆਪ ਹੀ ਬਣਾਉਂਦਾ ਹੈ। (ਉਤਪਤ ਕਰਦਾ ਹੈ), ਆਪ ਹੀ (ਨਾਮ ਨਾਲ) ਰੰਗਦਾ ਹੈ, (ਤੇ) ਆਪ (ਹੀ) ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, (ਗੁਰੂ) ਨਾਨਕ (ਦੇਵ ਜੀ ਕਹਿੰਦੇ ਹਨ ਕਿ ਐਸੀ[2]) ਇਸਤ੍ਰੀ[3] ਕੰਤ ਨੂੰ ਭਾਉਂਦੀ ਹੈ (ਤੇ ਉਹ) ਆਪ ਹੀ ਉਸ ਨੂੰ ਰਾਉਂਦਾ (ਭਾਵ, ਅਪਣੇ ਨਾਲ ਮਿਲਾ ਲੈਂਦਾ ਹੈ) ਹੈ॥੪॥੧॥੩॥

## ਤਿਲੰਗ ਮ:੧॥

ਇਆਨੜੀਏ ਮਾਨੜਾ ਕਾਇ ਕਰੇਹਿ॥ ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ॥ ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ॥ ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ॥ ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ॥੧॥

ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ॥ ਕਰਣ ਪਲਾਹ ਕਰੇ ਬਹੁਤੇਰੇ ਸਾਧਨ ਮਹਲੁ ਨ ਪਾਵੈ॥ ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ॥

## ਤਿਲੰਗ ਮ:੧॥

ਹੇ ਅਯਾਣੀ ਇਸਤ੍ਰੀ![4] ਮਾਨ ਕਾਸ ਨੂੰ ਕਰਦੀ ਹੈਂ? ਆਪਣੇ ਘਰ (ਹਿਰਦੇ) ਵਿਚ ਵਾਹਿਗੁਰੂ ਦੇ ਅਨੰਦ ਨੂੰ ਕਿਉਂ ਨਹੀਂ ਮਾਣਦੀ। ਹੇ ਕਮਲੀ[5] ਇਸਤ੍ਰੀਏ! ਪਤੀ ਨੇੜੇ ਹੈ: (ਤੂੰ) ਬਾਹਰ ਕੀ ਢੂੰਡਦੀ ਹੈਂ? (ਬੁਧਿ ਤੇ ਮਨ ਰੂਪੀ ਦੋਹਾਂ) ਅੱਖਾਂ ਵਿਚ (ਪਰਮੇਸ਼ੁਰ ਦੇ) ਭੈ ਦੇ ਸੁਰਮਚੂ ਫੇਰ (ਤੇ) ਪ੍ਰੇਮ, ਦਾ ਸ਼ਿੰਗਾਰ ਕਰ[6]। (ਐਸਾ ਪ੍ਰੇਮ ਕਰ ਕਿ ਪਤੀ ਤੈਨੂੰ ਪ੍ਰੇਮ ਕਰਨ ਲਗ ਪਵੇ ਕਿਉਂਕਿ) ਸੁਹਾਗਣ (ਪਤੀ ਵਿਚ) ਲੱਗੀ ਹੋਈ ਤਾਂ ਹੀ ਜਾਣੀ ਜਾਂਦੀ ਹੈ, ਜਦ (ਉਸ ਨਾਲ) ਪਤੀ ਪਿਆਰ ਕਰੇ॥੧॥

ਜੇਕਰ ਇਸਤ੍ਰੀ ਪਤੀ ਨੂੰ ਭਾਵੇ ਹੀ ਨਾਂ ਤਾਂ ਅਵਾਣੀ ਬਾਲੀ (ਅਗਜਾਤ ਜਗਜਾਸੂ) ਕੀ ਕਰੇ? (ਭਾਵੇਂ) ਬਥੇਰੇ ਕੀਰਨੇ[7] ਕਰੇ, (ਇਨ੍ਹਾਂ ਨਾਲ) ਇਸਤ੍ਰੀ[8] ਮਹਲ[9] ਨੂੰ ਪ੍ਰਾਪਤ ਨਹੀਂ ਹੋ ਸਕਦੀ, ਬਿਨਾ ਕਰਮਾਂ ਦੇ ਕੁਛ ਪ੍ਰਾਪਤ ਨਹੀਂ ਹੁੰਦਾ ਭਾਵੇਂ ਕਿੰਨਾ ਹੀ ਕੋਈ ਦੌੜੇ[10]। (ਸੋ ਤੂੰ ਤਾਂ)

---

੧. (ਅ) ਕਹਿੰਦੇ ਹਨ ਗੁਰੂ ਨਾਨਕ ਮੇਰੀ ਇਹ ਅਰਦਾਸ ਹੈ।

੨. ਭਾਵ ਐਸੇ ਭਰੋਸੇ ਵਾਲੀ।

੩. ਇਸ ਸ਼ਬਦ ਵਿਚ ਧਨ, ਕਾਮਣਿ ਤੋਂ ਭਾਵ ਸਿੱਖ ਯਾ ਜਗਜਾਸੂ ਦਾ ਹੈ ਤੇ 'ਕੰਤ' ਤੋਂ ਵਾਹਿਗੁਰੂ ਜੀ ਦਾ।

੪. ਅਜਾਣ, ਜਗਜਾਸੂ। ਬਾਹਰ ਮੁਖੀ ਸਾਧਨ ਕਰ ਰਹੇ ਅਤੇ ਉਨ੍ਹਾਂ ਸਾਧਨਾਂ ਦਾ ਮਾਨ ਕਰ ਰਹੇ ਜਗਜਾਸੂ ਨੂੰ 'ਇਆਣੀ' ਕਿਹਾ ਹੈ। ਇਹ ਸ਼ਬਦ 'ਨੂਰਸ਼ਾਹ' ਪ੍ਰਤੀ ਉਪਦੇਸ਼ ਹੋਇਆ ਸੀ। (ਪ੍ਰ:ਜ:ਸਾ:)। ਫਿਰ ਏਹੋ ਸ਼ਬਦ ਆਗਰੇ ਦੀ ਮਾਈ ਜੱਸੀ ਪ੍ਰਤੀ ਬੀ ਉਪਦੇਸ਼ ਹੋਇਆ ਤ੍ਵਾਰੀਖ਼:ਖਾਲਸਾ ਵਿਚ ਲਿਖਿਆ ਹੈ।

੫. ਉਸੇ ਇਆਨੜੀ ਨੂੰ ਏਥੇ ਕਮਲੀਏ ਕਿਹਾ ਹੈ।

੬. ਭਾਵ, ਭੈ ਤੇ ਪ੍ਰੇਮ ਧਾਰਨ ਕਰ।

੭. ਪ੍ਰਾਕ੍ਰਿਤ-ਕਰੁਣ ਪਲਾਵ=ਦਇਆ ਜਨਕ ਪੁਕਾਰ। ਕੀਰਨੇ।

੮. ਸਾਧਨ=ਸਾਧ੍ਵੀ=ਪਤਿਬ੍ਰਤਾ। ਨੇਕ ਇਸਤ੍ਰੀ। ਭਾਵ ਜਗਜਾਸੂ॥

੯. ਪਤੀ ਦਾ ਘਰ, ਮੁਰਾਦ ਹੈ ਵਾਹਿਗੁਰੂ ਦਾ ਸਰੂਪ।

੧੦. ਦੌੜ ਭੱਜ ਕਰੇ ਭਾਵ ਜਤਨ ਕਰੇ।

ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ॥
ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ॥੨॥
ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ॥
ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ॥
ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ॥
ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ॥
ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ॥੩॥
ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥
ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ॥
ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ॥

ਲਬ ਲੋਭ[1] (ਤੇ) ਹੰਕਾਰ ਕਰਕੇ ਮਸਤ ਹੋਈ ਹੋਈ ਮਾਯਾ ਵਿਚ ਗ਼ਰਕ ਹੋ ਰਹੀ ਹੈਂ। ਇਨ੍ਹਾਂ ਗੱਲਾਂ ਨਾਲ ਪਤੀ ਨਹੀਂ ਪਾਈਦਾ, (ਇਨ੍ਹਾਂ ਗੱਲਾਂ ਕਰਕੇ ਹੀ ਹੇ) ਇਸਤ੍ਰੀ (ਤੂੰ) ਹੋਰ ਇਆਣੀ (ਭਾਵ ਅਗਜਾਨ ਵਸ਼) ਹੋ ਰਹੀ ਹੈਂ[2]॥੨॥

(ਸੋ ਹੁਣ) ਜਾ ਕੇ ਪੁਛੋ ਉਹਨਾਂ ਨੂੰ[3] (ਜੋ) ਸੁਹਾਗਣੀਆਂ (ਹਨ ਕਿ) ਕਿਨ੍ਹਾਂ ਗੱਲਾਂ ਨਾਲ ਸਹੁ ਪਾਈਦਾ ਹੈ?

(ਸੁਹਾਗਣਾਂ ਦਾ ਉੱਤਰ)– ਜੋ ਕੁਛ (ਪਰਮੇਸੁਰ ਪਤੀ) ਕਰੇ ਸੋ ਭਲਾ ਕਰਕੇ ਮੰਨੀਏ, ਹਿਕਮਤ ਤੇ ਹੁਕਮ[4] ਛੱਡ ਦੇਈਏ। ਜਿਸ ਦੇ ਪ੍ਰੇਮ ਨਾਲ (ਨਾਮ ਰੂਪੀ) ਪਦਾਰਥ ਪ੍ਰਾਪਤ ਹੁੰਦਾ ਹੈ ਉਸ ਦੇ ਚਰਣਾਂ ਨਾਲ ਚਿੱਤ ਨੂੰ ਜੋੜੀਏ। ਸ਼ਹੁ (ਜੋ ਕੁਛ) ਕਹੇ ਸੋ ਕਰੀਏ, ਤਨ ਮਨ (ਉਸ ਨੂੰ) ਦੇ ਦੇਈਏ, ਐਸੀ ਸੁਗੰਧੀ ਲਾਈਏ[5]। ਇਉਂ[6] ਸੁਹਾਗਣਾਂ[7] ਕਹਿੰਦੀਆਂ ਹਨ, 'ਹੇ ਭੈਣ! ਇਨ੍ਹਾਂ ਗੱਲਾਂ ਨਾਲ ਪਤੀ ਪਾਈਦਾ ਹੈ॥੩॥'

ਆਪਾ (ਭਾਵ) ਗੁਆ ਦੇਈਏ ਤਦ ਪਤੀ ਪਾਈਦਾ ਹੈ, ਹੋਰ ਚਤੁਰਾਈ ਕੇਹੀ? (ਭਾਵ ਚਤੁਰਾਈ ਕਿਸੇ ਕੰਮ ਨਹੀਂ। ਜਿਸ ਦਿਨ) ਪਤੀ ਕ੍ਰਿਪਾ ਕਰਕੇ ਦੇਖੇ ਉਹ ਦਿਨ ਲੇਖੇ (ਪਿਆ ਜਾਣੋ; ਉਸ ਦਿਨ ਜਾਣੋ ਕਿ) ਇਸਤ੍ਰੀ ਨੇ ਨਉ ਨਿਧਿ[8] ਪਾ ਲਈ ਹੈ (ਜਿਹੜੀ) ਆਪਣੇ ਕੰਤ ਨੂੰ ਪਿਆਰੀ ਹੈ ਉਹ ਸੁਹਾਗਣ ਹੈ, ਉਹੋ ਭਾਗਾਂ ਵਾਲੀ[9] ਹੈ।

---

੧. ਲਬ ਲੋਭ=ਲਾਲਚ। ਪਰ ਲਬ=ਧਨ ਦਾ, ਖਾਣ ਦਾ, ਤੇ ਲੋਭ=ਹਰ ਪ੍ਰਕਾਰ ਦਾ, ਇਹ ਫਰਕ ਬੀ ਕਰਦੇ ਹਨ।

੨. 'ਇਵਾਣੇ ਹੋ ਜਾਣ' ਤੋਂ ਮੁਰਾਦ ਥੱਕ ਟੁੱਟ ਕੇ ਹਾਰ ਜਾਣ ਦੀ ਬੀ ਲੈਂਦੇ ਹਨ।

੩. 'ਵਾਹੈ' ਦੇ ਅਰਥ ਐਉਂ ਬੀ ਕਰ ਲੈਂਦੇ ਹਨ 'ਉਨ੍ਹਾਂ ਨੇ' ਕਿੰਨ੍ਹੀਂ ਗੱਲੀਂ ਸ਼ਹੁ ਪਾਇਆ ਹੈ?

੪. ਹਿਕਮਤ=ਸਿਆਣਪਾਂ, ਚਲਾਕੀਆਂ। ਹੁਕਮ=ਅਪਨੀ ਮਨਾਉਣੀ।

੫. ਭਾਵ ਆਪਣੇ ਆਪ ਨੂੰ ਸਾਈਂ ਰਜ਼ਾ ਵਿਚ ਇਕ ਸੂਰ ਕਰ ਦਈਏ ਇਹ ਖਸ਼ਬੂ ਲਾਈਏ।

੬. ਏਵ=ਇਉਂ। (ਅ) ਏਵ=ਨਿਸ਼ਚੇ ਕਰਕੇ। ੭. ਭਾਵ, ਸੰਤ ਜਨ ਜੋ ਸ਼ਾਂਤੀ ਨੂੰ ਪ੍ਰਾਪਤ ਹਨ।

੮. ਨੌ ਨਿਧਿ=ਕੁਬੇਰ ਦੇ ਨੌਂ ਖਜ਼ਾਨੇ, ਅਰਥਾਤ ਸੱਭੋ ਕੁਛ।

੯. ਸੁਹਾਗਣ=ਪਤੀ ਵਾਲੀ, ਭਾਵ ਸਹੁਰੇ ਘਰ ਵਿਚ ਸੁਭਾਗ। ਸਭਰਾਈ=ਭਰਾਵਾਂ ਵਾਲੀ, ਭਾਵ ਪੇਕੇ ਘਰ ਵਿਚ ਭਾਗਾਂ ਵਾਲੀ, ਭਰਾਵਾਂ ਵਾਲੀ ਤੋਂ ਦੈਵੀ ਗੁਣਾਂ ਵਾਲੀ ਤੇ ਸੁਹਾਗਣ ਤੋਂ ਵਾਹਿਗੁਰੂ ਨੂੰ ਪ੍ਰਾਪਤ, ਭਾਵ ਹੈ। (ਅ) ਸੰਪ੍ਰ:, ਸਭ+ਰਾਈ=ਸਭ ਪਰ ਰਾਜ (ਯਾ ਪ੍ਰਕਾਸ਼) ਕਰਨ ਵਾਲੀ, ਭਾਵ, ਭਾਗਾਂ ਵਾਲੀ।

ਐਸੈ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ॥ ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ॥੪॥੨॥੪॥
(ਗੁ:ਗ੍ਰ: ਪੰਨਾ ੭੨੨)

(ਕਹਿੰਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ)। ਐਸੇ ਰੰਗ ਵਿਚ (ਜੋ) ਰੱਤੀ ਹੋਈ ਹੈ, ਸਹਿਜ ਦੀ ਮੱਤੀ ਹੋਈ ਹੈ, ਦਿਨ ਰਾਤ ਪ੍ਰੇਮ ਵਿਚ ਸਮਾਈ ਹੋਈ ਹੈ, ਉਹੋ ਸੁੰਦਰੀ ਹੈ, ਰੂਪਵਤੀ ਹੈ, (ਉਹੋ) ਦਾਨਾ[1] ਹੈ, ਉਹੋ ਸਿਆਣੀ (ਗਜਾਨਵਾਨ) ਕਹੀ ਜਾਂਦੀ ਹੈ॥੪॥੨॥੪॥

## ਸੂਹੀ ਮਹਲਾ ੧॥

ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ॥ ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ॥੧॥
ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ॥ ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ॥੧॥ਰਹਾਉ॥
ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ॥ ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ॥੨॥ ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ॥ ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ॥੩॥

## ਸੂਹੀ ਮ:੧॥

ਅਰਥ ਰਹਾਉ ਤੋਂ ਤੁਰੇਗਾ-

੩. ਹੇ ਮੇਰੇ ਲਾਲ![2] (=ਪਿਆਰੇ) ਜੀਓ (ਮੈਂ) ਤੇਰਾ ਅੰਤ ਨਹੀਂ ਜਾਣਦਾ, ੪. (ਚਾਹੋ ਤੂੰ ਅਨੰਤ ਹੈਂ ਪਰ ਫੇਰ) ਤੂੰ ਜਲ ਥਲ ਵਿਚ ਤੇ ਪ੍ਰਿਥਵੀ ਅਕਾਸ਼[3] ਵਿਚ ਭਰਪੂਰ (ਤੇ) ਲੀਨ ਹੋ ਰਿਹਾ ਹੈਂ ਤੂੰ ਆਪੇ ਸਭ (ਜੀਵਾਂ) ਵਿਚ[4] (ਬੀ) ਸਮਾ ਰਿਹਾ ਹੈਂ॥੧॥ਰਹਾਉ॥

੧. (ਹੁਣ ਮੇਰੇ ਪਾਸ ਹੇ ਲਾਅਲ ਜੀ) ਕਿਹੜੀ ਤੱਕੜੀ ਹੈ, ਕਿਹੜਾ ਵੱਟਾ ਹੈ, ਤੇਰਾ (ਪਛਾਣੂ) ਕਿਹੜਾ ਸਰਾਫ ਹੈ (ਜਿਸ ਨੂੰ) ਸਦਾਵਾਂ? ੨. ਕੌਣ ਗੁਰੂ (ਹੈ ਕਿ) ਜਿਸ ਪਾਸੋਂ ਸਿਖਯਾ ਲਵਾਂ? ਤੇ ਕਿਸ ਪਾਸੋਂ (ਤੇਰਾ) ਮੁੱਲ ਪੁਆਵਾਂ?॥੧॥

੫. (ਉੱਤਰ)- ਮਨ ਤੱਕੜੀ (ਬਨਾਵਾਂ) ਚਿੱਤ ਵੱਟਾ (ਬਨਾਵਾਂ), ਤੇਰੀ ਸੇਵਾ (=ਭਗਤੀ) ਕਰਾਂ। (ਇਹ) ਸਰਾਫ (ਬਨਾਵਾਂ) ਤੇ ਹਿਰਦੇ ਵਿਚ ਹੀ ਉਸ ਪਤੀ ਨੂੰ ਤੋਲਾਂ[5], ਇਸ ਪ੍ਰਕਾਰ ਚਿੱਤ ਟਿਕਾ ਲਵਾਂ॥੨॥ (ਪਰ ਮਿਤ ਵਾਲਾ ਅਮਿਤ ਨੂੰ ਕਿਵੇਂ ਜਾਣ ਸਕੇ ਤਾਂਤੇ ਇਹ ਸਮਝਾਂ ਕਿ) ਆਪ ਹੀ (ਪਰਮੇਸ਼ੁਰ) ਵੱਟਾ ਹੈ, ਆਪ ਹੀ ਕੰਡਾ ਤੱਕੜੀ[6] ਹੈ, ਆਪੇ ਤੋਲਣ ਵਾਲਾ ਹੈ, ਆਪ ਹੀ ਦੇਖਦਾ ਹੈ, ਆਪ ਹੀ ਪਰਖ ਲੈਂਦਾ ਹੈ, ਆਪ ਹੀ ਵਪਾਰੀ[7] ਹੈ॥੩॥

---

੧. ਸੰਸ:, ਵਿਚਕਸ਼ਣ=ਚਤੁਰ, ਦਾਨਾ, ਪ੍ਰਬੀਨ।
੨. ਲਾਲ ਪਦ ਬਹੁਤ ਉੱਤਮ ਪਿਆ ਹੈ, ਜਿਸ ਦਾ ਅਰਥ ਲਾਅਲ=ਰਤਨ ਹੈ ਤੇ ਲਾਲ=ਪਿਆਰਾ ਬੀ ਹੈ।
੩. ਮਹੀ=ਧਰਤੀ, ਅਲਿ=ਅਕਾਸ਼ ਵਿਚ। (ਸੰਪ੍ਰ:। (ਅ) ਮਹੀਅਲ-ਵਿਚ।
੪. ਸਰਬ ਤੋਂ ਮੁਰਾਦ ਹੈ ਸਭ ਜੀਵਾਂ ਦੇ ਘਟਾਂ ਵਿਚ, ਯਥਾ-ਜਲਿ ਥਲਿ ਮਹੀਅਲਿ ਭਰਿ ਪੁਰਿ ਲੀਣਾ ਘਟਿ ਘਟਿ ਜੋਤਿ ਤੁਮ੍ਹਾਰੀ॥ (ਬਿਲਾ:ਮ:੧-੨-੭੯੫)
੫. ਭਾਵ, ਅਨੁਭਵ ਕਰਾਂ।
੬. ਕੰਡਾ=ਸੋਨਾ ਹੀਰੇ ਆਦਿ ਤੋਲਣ ਦੀ ਨਿਕੀ ਜਿਹੀ ਤੱਕੜੀ। ਇਸ ਵਿਚ ਬੋਦੀ ਦੇ ਟਿਕਾਣੇ ਇਕ ਕੰਡਾ (ਸੂਈ ਵਰਗਾ) ਹੁੰਦਾ ਹੈ ਜੋ ਝੁਕ ਕੇ ਹਲਕੇ ਭਾਰੇ ਦਾ ਪਤਾ ਦੇਂਦਾ ਹੈ। ਉਹ ਸੂਈ ਵਰਗੇ ਲੋਹੇ ਦੇ ਕੰਡੇ ਕਰਕੇ ਤੱਕੜੀ ਨੂੰ ਬੀ ਕੰਡਾ ਕਹਿੰਦੇ ਹਨ ਤੇ ਸੂਈ ਬੀ ਕੰਡਾ ਕਹੀ ਜਾਂਦੀ ਹੈ। ਤਰਾਜੀ ਕੰਡਾ=ਕੰਡੇ ਵਾਲੀ ਤੱਕੜੀ, ਰਤਨ ਇਸੇ ਪੁਰ ਤੁਲਦੇ ਹਨ।
੭. ਜਗਯਾਸੂ ਹੋ ਕੇ ਲਾਅ਼ਲ ਦਾ ਖ਼ਰੀਦਾਰ ਹੈ।

**ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ॥ ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ॥੪॥੨॥੯॥** (ਗੁ:ਗ੍ਰ: ਪੰਨਾ ੭੩੦-੩੧)

(ਸੋ ਆਪ ਹੀ ਮਿਹਰ ਕਰ ਕਿਉਂਕਿ ਮੈਂ) ਨਾਨਕ ਤਾਂ ਉਸ (ਮਨ) ਦੀ ਸੰਗਤ ਵਿਚ ਰਹਿੰਦਾ ਹਾਂ ਜੋ (ਲਾਅ਼ਲ ਨੂੰ ਪਰਖਣ ਵਾਲੇ) ਨੈਣਾਂ ਤੋਂ ਹੀਨ ਹੈ[1], ਜਿਸ ਦੀ ਰੁਚੀ ਨੀਵੀਂ ਹੈ (ਸੋ ਸ੍ਵੈ-ਸਰੂਪ ਤੋਂ ਮਾਯਾ ਦੇਸ਼ ਵਿਚ) ਪਰਦੇਸੀ ਹੈ, (ਜੋ) ਪਲ ਵਿਚ (ਅੰਦਰ) ਆਉਂਦਾ ਤੇ ਖਿਨ ਵਿਚ (ਬਾਹਰ) ਚਲਾ ਜਾਂਦਾ ਹੈ[2], (ਸੋ ਇਹ) ਮੂੜਾ (ਆਪਨੂੰ) ਕੀਕੂੰ ਪਾਵੇ॥੪॥੨॥੯॥

**ਭਾਵ**- ਵਾਹਿਗੁਰੂ ਅਮਿਤ ਤੇ ਅਨੰਤ ਹੈ, ਉਸ ਦੀ ਕੀਮਤ ਪਾ ਸਕਣੀ ਯਾ ਪ੍ਰਾਪਤ ਕਰ ਸਕਣਾ ਮਿਤ ਵਾਲੇ ਤੋਂ ਹੋ ਨਹੀਂ ਸਕਦਾ। ਪਰ ਉਹ ਘਟ ਘਟ ਦਾ ਵਾਸੀ ਹੈ, ਸੋ ਭਗਤੀ ਭਾਵ ਨਾਲ ਜਪੋ ਤਾਂ ਚਿਤ ਅਨੁਭਵ ਵਿਚ ਟਿਕ ਸਕਦਾ ਹੈ, ਪਰ ਤਾਂ ਜੇ ਉਹ ਆਪ ਜਗਜਾਸਾ ਲਾਵੇ, ਆਪ ਹੀ ਮਿਹਰ ਨਾਲ ਅਨੁਭਵ ਬਖਸ਼ੇ ਤੇ ਆਪ ਹੀ ਮੇਲ ਲਵੇ ਤਾਂ ਸਫਲਤਾ ਹੁੰਦੀ ਹੈ। ਤੇ ਜੇ ਮਨ ਨੂੰ ਭਗਤੀ ਭਾਵ ਵਾਲਾ ਹੀ ਨਾ ਬਣਾਈਏ ਤੇ ਨੀਵੀਆਂ ਰੁਚੀਆਂ ਤੇ ਖਿੰਡਾਉ ਵਿਚ ਰੱਖੀਏ ਤਾਂ ਸਫਲਤਾ ਕੀਕੂੰ?

**੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ ਰਾਗ ਬਿਲਾਵਲੁ ਮਹਲਾ ੧ ਚਉਪਦੇ ਘਰੁ੧॥**

'੧ੴ ਤੋਂ ਪ੍ਰਸਾਦਿ' ਤਕ ਦੇ ਅਰਥ ਜਪੁਜੀ ਦੇ ਮੁੱਢ ਵਿਚ ਹੈਨ। ਇਹ ਸ਼ਬਦ ਬਿਲਾਵਲੁ[3] ਰਾਗ ਦਾ ਗੁਰੂ ਨਾਨਕ ਦੇਵ ਜੀ ਦਾ ਚਉਪਦਾ ਹੈ ਘਰ ੧ ਵਿਚ ਗਾਉਣਾ ਹੈ।

**ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ॥**

ਤੂੰ ਹੈਂ ਪਾਤਸ਼ਾਹ, (ਤੇ) ਮੈਂ (ਤੈਨੂੰ) ਮੀਆਂ[4] ਆਖ ਰਿਹਾ ਹਾਂ[5], (ਤਾਂ ਇਸ ਵਿਚ) ਤੇਰੀ ਕੀ ਵਡਿਆਈ[6]? (ਪਰ) ਹੇ

**ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ॥੧॥**

ਸੁਆਮੀ! ਜੇ (ਕੁਛ ਕਹਿਣ ਦਾ ਬਲ) ਤੂੰ (ਮੈਨੂੰ) ਦੇਵੇਂ ਮੈਂ ਉਹੋ (ਕੁਛ) ਕਹਾਂ, ਮੈਂ ਮੂਰਖ (ਦੇ ਅਪਣੇ ਪਾਸੋਂ ਤੇਰਾ ਪੂਰਾ ਜਸ) ਕਿਹਾ ਨਹੀਂ ਜਾ ਸਕਦਾ॥੧॥

**ਤੇਰੇ ਗੁਣ ਗਾਵਾ ਦੇਹਿ ਬੁਝਾਈ॥ ਜੈਸੇ ਸਚ ਮਹਿ ਰਹਉ ਰਜਾਈ॥੧॥ ਰਹਾਉ॥**

ਹੇ ਰਜ਼ਾ ਦੇ ਮਾਲਕ! (ਮੈਨੂੰ ਐਸੀ) ਸਮਝ ਪਾ ਦੇਹ (ਜੋ) ਤੇਰੇ ਗੁਣ ਗਾਵਾਂ, ਜਿਸ ਕਰਕੇ (ਮੈਂ) ਸੱਚ[7] ਵਿਚ (ਟਿਕਿਆ) ਰਹਾਂ॥੧॥ਰਹਾਉ॥

**ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ**

ਜੋ ਕੁਛ ਹੋਇਆ ਹੈ ਸਭ ਕੁਝ ਤੈਥੋਂ (ਹੋਇਆ

---

੧. ਅਗਜਾਨੀ।

੨. ਪਉੜੀ ੨ ਵਿਚ 'ਮਨ, ਚਿਤ, ਘਟ' ਤੋਂ ਮੁਰਾਦ ਸ਼ੁਧ ਅੰਤਹਕਰਣ ਦੀ ਸੀ। ਪਉੜੀ ੪ ਵਿਚ ਜੋ ਲੱਛਣ ਦੱਸੇ ਉਹ ਮਾਯਾਵੀ ਮਨ ਦੇ ਹਨ। ਐਸਾ ਕਹਿਣ ਵਿਚ ਕਮਾਲ ਦੀ ਨਿੰਮ੍ਰਤਾ ਦਰਸਾਈ ਹੈ।

੩. ਬਿਲਾਵਲੁ, ਗੁਰਮਤਿ ਵਿਚ ਭੈਰਉ ਦੀ ਰਾਗਣੀ ਹੈ, ਸਵੇਰੇ ਦਿਨ ਚੜ੍ਹੇ ਗਾਂਵੀਦੀ ਹੈ, ਵਿਸ਼ੇਸ਼ ਲਈ ਦੇਖੋ ਬਾਣੀ ਬਿਉਰਾ।

੪. ਰਾਜਪੂਤ ਰਾਜਕੁਮਾਰਾਂ ਤੇ ਰਾਜਪੂਤ ਸਰਦਾਰਾਂ ਦਾ ਖ਼ਿਤਾਬ। ਹੁਣ ਮੁਸਲਮਾਨਾਂ ਨੂੰ ਮੀਆਂ ਦਾ ਪਦ ਦੇ ਕੇ ਨਾਮ ਲੈਂਦੇ ਹਨ। (ਸੰਸ:, ਮਹੀਯਜਮਾਨ)।

੫. (ਅ) ਕਹਾਂ=ਕਿਥੇ। ਤੂੰ ਪਾਤਸ਼ਾਹ (ਕਿਥੇ ਤੇ ਮੈਂ) ਮੀਆਂ ਕਿਥੇਂ?(ਸੰਪ੍ਰ:)।

੬. ਭਾਵ, ਕੋਈ ਨਹੀਂ। ੭. ਸੱਚ=ਵਾਹਿਗੁਰੂ, ਜੋ ਸਦਾ ਸਤਜ ਹੈ।

ਤੇਰੀ ਸਭ ਅਸਨਾਈ॥
ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ॥੨॥
ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ॥

ਜੋ ਤੁਧੁ ਭਾਵੈ ਸੋਈ ਆਖਾ ਤਿਲੁ ਤੇਰੀ ਵਡਿਆਈ॥੩॥

ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ॥

ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ॥੪॥੧॥
(ਗੁ:ਗ੍ਰ: ਪੰਨਾ ੭੯੫)

ਬਿਲਾਵਲੁ ਮਹਲਾ ੧॥
ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ॥ ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥੧॥

ਹੈ), ਤੇਰੀ ਹੀ ਸਭ ਵਡਿਆਈ ਹੈ[੧]। ਹੇ ਮੇਰੇ ਸਾਹਿਬ! (ਮੈਂ) ਤੇਰਾ ਅੰਤ ਨਹੀਂ ਜਾਣਦਾ ਮੈਂ ਅੰਨ੍ਹੇ ਦੀ ਸਿਆਣਪ ਕੀ (ਹੈ, ਭਾਵ ਕੁਛ ਨਹੀਂ)।[੨]॥੨॥

ਮੈਂ ਕੀ ਕਥਨ ਕਰਾਂ (ਮੈਂ ਤਾਂ) ਕਹਿ ਕਹਿ ਕੇ ਦੇਖ ਰਿਹਾ ਹਾਂ[੨]; ਮੈਥੋਂ (ਤੂੰ) ਅਕੱਥ ਕਥਨ ਨਹੀਂ ਕੀਤਾ ਜਾ ਸਕਦਾ (ਪਰ ਮੈਂ ਚਾਹੁੰਦਾ ਹਾਂ ਕਿ) ਜੋ ਤੈਨੂੰ ਭਾਵੇ, ਓਹ (ਤੇਰੀ ਵਡਿਆਈ ਮੈਂ) ਕਹਾਂ (ਚਾਹੇ ਓਹ) ਤਿਲ ਮਾਤ੍ਰ (ਥੋੜੀ ਜਿਹੀ) ਹੀ ਹੋਵੇ॥੩॥

ਬਹੁਤੇ ਹਨ ਕੂਕਰ[੩] ਮੈਂ ਹਾਂ ਓਪਰਾ[੪], ਇਸ ਤਨ ਨੂੰ ਭਉਂਕ ਰਿਹਾ ਹਾਂ[੫] (ਕਿ ਇਹ ਆਪਣੀਆਂ ਲੋੜਾਂ ਵਲ ਮੈਨੂੰ ਨਾ ਖਿੱਚੇ ਤੇ ਵਾਹਿਗੁਰੂ ਦੀ ਉਸਤਤ ਕਰਨ ਦੇਵੇਂ[੬]; ਪਰ ਹਛਾ ਹੇ ਵਾਹਿਗੁਰੂ) ਜੇ ਨਾਨਕ ਭਗਤੀ ਵਿਚ ਹੀਣ ਰਹਿ ਗਿਆ (ਤਾਂ ਰਹਿ ਗਿਆ ਸਹੀ) ਖਸਮ ਦਾ ਨਾਉਂ ਤਾਂ ਨਹੀਂ ਨਾ ਤੁਰ ਚੱਲਿਆ[੭]॥੪॥੧॥

ਬਿਲਾ:ਮ:੧:
ਮਨ (ਹੀ) ਮੰਦਰ ਹੈ, ਤਨ (ਹੀ ਮੇਰਾ) ਸੰਤ ਭੇਖ[੮] (ਹੈ), ਹਿਰਦੇ ਦੇ ਤੀਰਥ ਵਿਚ ਹੀ (ਮੈਂ) ਨ੍ਹਾਉਂਦਾ ਹਾਂ। ਇਕ ਸ਼ਬਦ ਮੇਰੇ ਪ੍ਰਾਣਾਂ[੯] ਵਿਚ ਵੱਸਦਾ ਹੈ (ਜਿਸ ਤੋਂ ਮੈਂ) ਫੇਰ ਜਨਮ ਵਿਚ ਨਹੀਂ ਆਵਾਂਗਾ॥੧॥

੧. ਅਰਬੀ ਵਿਚ 'ਸੁਨਾ' ਵਡਿਆਈ ਦਾ ਨਾਮ ਹੈ। (ਅ) ਆਸ਼ਨਾਈ ਪਦ ਫਾਰਸੀ ਦਾ ਹੈ, ਅਰਥ ਹੈ 'ਪ੍ਰੀਤ', ਸੱਜਣਤਾ, ਵਾਕਫ਼ੀ।
੨. ਭਾਵ; ਮੈਂ ਅਨਜਾਨ ਤੂੰ ਬਿਅੰਤ, ਮੈਂ ਅੰਤ ਕੀਕੂੰ ਪਾ ਸਕਾਂ।
੩. ਭਾਵ ਇਹ ਕਿ ਏਹ ਸਰੀਰਕ ਲੋੜਾਂ ਰੂਪੀ ਕੂਕਰ ਮੈਨੂੰ ਹਰੀ ਜਸ ਵਲ ਜਾਂਦਿਆਂ ਰੋਕਦੇ ਹਨ। ਕੂਕਰ ਦਾ ਭਾਵ ਹੈ-ਸਰੀਰਕ ਲੋੜਾਂ, ਕਾਮਾਦਿ ਵਿਸ਼ੇ। ਯਥਾ-'ਇਹੁ ਤਨੁ ਭਉਕਣਾ'। ਪੁਨਾ:-'ਭੁਖ ਤਿਖਾ ਦੁਇ ਭਉਕੀਆ।'
੪. ਹਉ ਬੇਗਾਨਾ=ਮੈਂ ਆਤਮ ਅੰਸ਼ ਹੋਣ ਕਰਕੇ ਸਰੀਰ ਤੇ ਸਰੀਰ ਦੀਆਂ ਲੋੜਾਂ ਵਿਚ ਮਾਨੋ ਓਪਰਾ ਹਾਂ।
੫. ਭਉਕਾ ਦਾ ਭਾਵ ਹੈ-ਮੈਂ ਇਨ੍ਹਾਂ ਲੋੜਾਂ ਵਾਲੇ ਸਰੀਰ ਨੂੰ ਪੁਕਾਰਦਾ ਹਾਂ ਕਿ ਮੈਨੂੰ ਨਾ ਰੋਕੋ।
੬. ਚੌਥੀ ਪਉੜੀ ਦੇ ਅਰਥ ਕਠਨ ਹਨ। ਇਸ ਕਰਕੇ ਸੰਪ੍ਰਦਾ ਵਿਚ ਇਸ ਤੋਂ ਛੁਟ ਹੋਰ ਤਰ੍ਹਾਂ ਬੀ ਲਾਉਂਦੇ ਹਨ-ਏਤੇ ਕੂਕਰ ਹਉ ਬੇਗਾਨਾ ਭਉਕਾ (ਤਿਲ ਜਿੰਨੀ ਵਡਜਾਈ ਕਰਨ ਦੀ) ਹਉਂ ਨੂੰ ਜੇ ਮੈਂ ਬਿਗਾਨੀ ਕਰਾਂ ਫਿਰ ਇਸ ਤਨ ਨੂੰ (ਭਉ+ਕਾ) ਕਿਸ ਦਾ ਡਰ ਹੈ ਆਦਿ। ਵਿਸ਼ੇਸ਼ ਵੀਚਾਰ ਵੱਡੇ ਟੀਕੇ ਵਿਚ ਹੋਸੀ।
੭. ਭਾਵ, 'ਨਾਨਕ ਨਿਰੰਕਾਰੀ' ਲੋਕੀ ਆਖਦੇ ਹਨ, ਹੇ ਖ਼ਸਮ ਤੈਨੂੰ ਤੇਰੇ ਆਪਣੇ ਨਾਮ 'ਨਿਰੰਕਾਰ' ਦੀ ਲਾਜ ਪਵੇਗੀ।
੮. ਫ਼ਾ: ਕਲੰਦਰ ਫਕੀਰ ਨੂੰ ਕਹਿੰਦੇ ਹਨ, ਜਿਸ ਦੀ ਬ੍ਰਿਤੀ ਅਪਣੇ ਵਜੂਦ ਤੇ ਸੰਬੰਧਾਂ ਤੋਂ ਉਠ ਕੇ ਸਾਂਈਂ ਵਿਚ ਲਗ ਗਈ ਹੋਵੇ। ਕਲੰਦਰ ਦੇਸ਼ਾਟਨੀ ਹੁੰਦੇ ਹਨ। ਵੇਸ ਕਲੰਦਰ=ਸੰਤ ਭੇਖ।
੯. ਪ੍ਰਾਣ=ਸੁਆਸ, ਜਿੰਦ। (ਸੰਸ:, ਪ੍ਰ+ਅਨ੍=ਸਾਹ ਲੈਣਾ+ਘੰਞ੍)। (ਅ) ਮਨ ਬੀ ਭਾਵ ਲੈਂਦੇ ਹਨ। (ੲ) ਪ੍ਰਾਣ, ਸ੍ਨਾਯੂ ਸ਼ਕਤੀ' (nervous energy) ਨੂੰ ਬੀ ਕਹਿੰਦੇ ਹਨ।

ਮਨੁ ਬੇਧਿਆ ਦਇਆਲ ਸੇਤੀ ਮੇਰੀ ਮਾਈ॥
ਕਉਣੁ ਜਾਣੈ ਪੀਰ ਪਰਾਈ॥
ਹਮ ਨਾਹੀ ਚਿੰਤ ਪਰਾਈ॥੧॥ ਰਹਾਉ॥

ਹੇ ਮੇਰੀ ਸਖੀ[1]! (ਮੇਰਾ) ਦਿਆਲ (ਪਰਮੇਸ਼ਰ) ਨਾਲ ਮਨ ਵਿੰਨ੍ਹਿਆਂ ਗਿਆ ਹੈ[2] (ਪਰ ਕਿਸੇ ਨੂੰ ਕੀਹ ਕਿਉਂਕਿ) ਪਰਾਈ ਪੀੜ ਨੂੰ ਕੌਣ ਜਾਣਦਾ ਹੈ[3] (ਤੇ) ਸਾਨੂੰ (ਬੀ) ਕਿਸੇ ਹੋਰ ਦੀ ਚਿੰਤਾ ਨਹੀਂ[4]॥੧॥ਰਹਾਉ॥

ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ॥
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਘਟਿ ਘਟਿ ਜੋਤਿ ਤੁਮ੍ਾਰੀ॥ ੨॥

ਹੇ ਪਹੁੰਚ ਤੋਂ ਪਰ੍ਹੇ! ਹੇ (ਨੇਤ੍ਰ ਆਦਿ) ਇੰਦ੍ਰਿਆਂ ਤੋਂ ਅਵਿਸ਼ੇ! ਹੇ (ਸੋਚ ਨਾਲ ਬੀ) ਲਿਖੇ ਨਾ ਜਾਣ ਵਾਲੇ! ਹੇ ਪਾਰ ਤੋਂ ਰਹਿਤ! ਸਾਡਾ ਫਿਕਰ (ਆਪ ਹੀ) ਕਰੋ (ਆਪ) ਜਲ ਥਲ ਵਿਚ ਭਰਪੂਰ ਹੋ ਤੇ ਸਮਾਏ ਹੋਏ ਹੋ ਤੇ ਘਟ ਘਟ ਵਿਚ ਤੁਹਾਡੀ ਜੋਤਿ (ਵਸ ਰਹੀ) ਹੈ॥੨॥

ਸਿਖ ਮਤਿ ਸਭ ਬੁਧਿ ਤੁਮ੍ਾਰੀ ਮੰਦਿਰ ਛਾਵਾ ਤੇਰੇ॥
ਤੁਝ ਬਿਨੁ ਅਵਰੁ ਨ ਜਾਣਾ ਮੇਰੇ ਸਾਹਿਬਾ ਗੁਣ ਗਾਵਾ ਨਿਤ ਤੇਰੇ॥ ੩॥

ਸਿੱਖਿਆ (ਗੁਰੂ ਦੀ), ਮਤਿ (ਦਨਾਵਾਂ ਦੀ), ਬੁੱਧਿ (ਸਿਖ ਤੇ ਮਤਿ ਨੂੰ ਗ੍ਰਹਣ ਤੇ ਨਿਰਣੇ ਕਰਨ ਵਾਲੀ) ਸਭ ਆਪ ਦੀ (ਬਖ਼ਸ਼ਿਸ਼ ਹਨ), ਮੰਦਿਰ (ਤੇ) ਛਾਵਾਂ[5] (ਬੀ) ਤੇਰੇ ਹੀ (ਦਿਤੇ) ਹਨ। ਤੈਥੋਂ ਬਿਨਾਂ ਹੋਰ (ਕਿਸੇ ਨੂੰ ਮੈਂ) ਨਹੀਂ ਜਾਣਦਾ, ਹੇ ਮੇਰੇ ਸਾਹਿਬ! (ਮੈਂ) ਨਿਤ ਤੇਰੇ ਗੁਣ ਗਾਉਂਦਾ ਹਾਂ॥੩॥

ਜੀਅ ਜੰਤ ਸਭਿ ਸਰਣਿ ਤੁਮ੍ਾਰੀ ਸਰਬ ਚਿੰਤ ਤੁਧੁ ਪਾਸੇ॥
ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ॥੪॥੨॥(ਗੁ:ਗ੍ਰੰ:,ਪੰਨਾ ੭੯੫)

ਜੀਅ ਜੰਤ ਸਭੇ ਤੇਰੀ ਸ਼ਰਨ ਵਿਚ ਹਨ, ਸਭ (ਦੀ) ਚਿੰਤਾ ਬੀ ਤੈਨੂੰ ਹੈ। ਨਾਨਕ ਦੀ ਇਕ (ਇਹੋ) ਬੇਨਤੀ ਹੈ (ਤੇਰੇ ਚਰਨਾਂ ਵਿਚ ਕਿ) ਜੋ ਤੈਨੂੰ ਭਾਵੇ ਸੋਈਓ (ਮੈਨੂੰ) ਚੰਗਾ (ਲੱਗੇ)॥੪॥੨॥



---

੧. ਮਾਈ=ਮਾਂ। ਪਰੰਤੂ ਬਾਣੀ ਵਿਚ ਇਹ ਸੰਬੋਧਨ ਕਦੇ ਮਾਂ, ਕਦੇ ਗੁਰੂ, ਕਦੇ ਭਾਈ, ਕਦੇ ਸਖੀ ਭਾਵਾਂ ਨਾਲ ਬੀ ਝੁਕਾਉ ਰਖਦਾ ਹੈ।

੨. ਭਾਵ ਪ੍ਰੇਮ ਨਾਲ ਪੀੜਿਤ ਹੈ।

੩. ਅਥਵਾ, ਪਰਾਈ ਪੀੜਾ ਨੂੰ ਹੁਣ ਕੌਣ ਜਾਣੇ।

੪. ਭਾਵ-ਵਾਹਿਗੁਰੂ ਚਿੰਤਨ ਤੋਂ ਛੁੱਟ ਹੋਰ ਪਾਸੇ ਸਾਡਾ ਖਿਆਲ ਨਹੀਂ ਜਾਂਦਾ।

੫. ਮੰਦਿਰ ਤੇ ਹੋਰ ਛਾਯਾ ਵਾਲੇ ਟਿਕਾਣੇ, ਮੰਡਪ ਆਦਿ। (ਅ) ਮੰਦਰ ਤੋਂ ਭਾਵ ਮਨ ਜੋ ਹੈ ਪਹਿਲੀ ਤੁਕ ਵਿਚ ਕਿਹਾ ਹੈ। ਮਨ ਤੇ ਬੁਧਿ ਆਦਿ ਅਰੂਪ ਹਨ, ਸੋ ਛਾਯਾ ਰਹਿਤ ਹਨ, ਪਰ ਸਰੀਰ ਛਾਯਾ ਵਾਲਾ ਹੈ, ਇਸ ਕਰਕੇ ਛਾਯਾ ਦਾ ਭਾਵ-ਸਰੀਰ-ਲੈਂਦੇ ਹਨ। (ਸੰਪ੍ਰ:।)

# ਜਾਪੁ

| | |
|---|---|
| ਜਾਪੁ | ਬਾਣੀ ਦਾ ਨਾਮ ਹੈ, ਆਮ ਬੋਲ ਚਾਲ ਵਿਚ 'ਜਾਪੁ ਜੀ' ਹੈ। ਜਿਸ ਵਿਚ ਵਾਹਿਗੁਰੂ ਸਿਮਰਣ ਲਈ ਨਾਮ ਤੇ ਮਹਿਮਾ ਹੈਨ। |
| ਸ੍ਰੀ ਮੁਖਵਾਕ ਪਾਤਿਸਾਹੀ॥੧੦॥ | ਉਚਾਰਿਆ ਹੋਇਆ ਗੁਰੂ ਗੋਬਿੰਦ ਸਿੰਘ ਜੀ ਦਾ। |
| ਛਪੈ ਛੰਦ ਤ੍ਵ ਪ੍ਰਸਾਦਿ॥ | ਨਾਮ ਹੈ ਛੰਦ ਦਾ। ਤੇਰੀ (ਈਸ਼੍ਵਰ ਦੀ) ਕ੍ਰਿਪਾ ਨਾਲ। |
| ਚੱਕ੍ਰ ਚਿਹਨ[1] ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥ | ਫਿਰਨਾ ਨਿਸ਼ਾਨੀ ਅਤੇ ਰੰਗ ਜਾਤ ਅਤੇ ਫਿਰਕਾ ਨਹੀਂ ਹੈ ਜਿਸਦਾ। |
| ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥ | ਸ਼ਕਲ ਰੰਗ ਅਤੇ ਲਕੀਰ ਲਿਬਾਸ ਕੋਈ ਆਖ ਨਹੀਂ ਸਕਦਾ(ਕਿ) ਕਿਹੋ ਜਿਹਾ ਹੈ। |
| ਅਚਲ ਮੂਰਤਿ ਅਨਭਉ | ਨਹੀਂ ਚਲਾਇਮਾਨ ਸਰੂਪ (ਜਿਸਦਾ) ਆਪ ਤੋਂ ਹੋਣ ਵਾਲਾ ਹੈ। |
| ਪ੍ਰਕਾਸ ਅਮਿੱਤੋਜ ਕਹਿੱਜੈ॥ | ਨੂਰ (ਜਿਸਦਾ ਤੇ) ਗਿਣਤੀਓਂ ਬਾਹਰ ਬਲ ਕਿਹਾ ਜਾਂਦਾ ਹੈ (ਜਿਸਦਾ)। |
| ਕੋਟਿ ਇੰਦ੍ਰ[2] ਇੰਦ੍ਰਾਣ | ਕ੍ਰੋੜਾਂ ਇੰਦ੍ਰਾਂ ਦਾ ਇੰਦ੍ਰ (ਤੇ) |
| ਸਾਹੁ ਸਾਹਾਣਿ ਗਣਿੱਜੈ॥ | ਪਾਤਸ਼ਾਹਾਂ (ਦਾ) ਪਾਤਸ਼ਾਹ ਗਿਣਿਆਂ ਜਾਂਦਾ ਹੈ। |
| ਤ੍ਰਿਭਵਣ[3] ਮਹੀਪ[4] | ਤਿੰਨਾ ਲੋਕਾਂ (ਦਾ) ਰਾਜਾ ਹੈ, |
| ਸੁਰ ਨਰ ਅਸੁਰ ਨੇਤਿ | (ਜਿਸਨੂੰ) ਦੇਵਤੇ ਮਨੁੱਖ ਰਾਖਸ਼ ਤੇ ਬ੍ਰਿੱਛ (ਬੂਟੇ) |
| ਨੇਤਿ ਬਣ ਤ੍ਰਿਣ ਕਹਤ[5]॥ | ਘਾਹ (ਆਦਿ) 'ਨਹੀਂ ਹੈ ਏਹ', 'ਨਹੀਂ ਹੈ ਏਹ' ਆਖਦੇ ਹਨ। |
| ਤਵ ਸਰਬ ਨਾਮ ਕਥੈ ਕਵਨ | ਤੇਰੇ ਸਾਰੇ ਨਾਵਾਂ (ਦਾ ਵੇਰਵਾ)ਆਖੇ ਕੌਣ। |
| ਕਰਮ ਨਾਮ ਬਰਨਤ ਸੁਮਤਿ॥੧॥ | ਕੰਮ (ਤੋਂ ਜੋ) ਨਾਉਂ ਬਣੇ (ਹਨ) ਵਰਣਨ (ਕਰਦੇ ਹਨ) ਬੁਧੀਮਾਨ।੧। |

---

੧. ਚਿਹਨ ਚੱਕ੍ਰ ਦਾ ਭਾਵ ਭੇਖ ਨਿਸ਼ਾਨੀ ਜਾਂ ਲੱਛਣਾਂ ਤੋਂ ਬੀ ਹੁੰਦਾ ਹੈ।

੨. ਪ੍ਰਤਾਪ ਵਾਲਾ। ੩. ਅਕਾਸ, ਪ੍ਰਿੱਥਵੀ, ਪਾਤਾਲ। ੪. ਪ੍ਰਿੱਥਵੀ ਦਾ ਪਾਲਕ।

੫. ਭਾਵ-ਦੇਵਤੇ ਤੋਂ ਘਾਸ ਤੀਕ ਸਭ ਆਖਦੇ ਹਨ ਕਿ ਪਰਮੇਸ਼ੁਰ ਬੇਅੰਤ ਹੈ।

| ਭੁਜੰਗ ਪ੍ਰਯਾਤ ਛੰਦ | ਨਾਮ ਛੰਦ ਦਾ। |
|---|---|
| **ਨਮਸਤ੍ਵੰ ਅਕਾਲੇ॥** | ਨਮ: ਹੈ ਤੈਨੂੰ ਹੇ ਸਮੇਂ ਤੋਂ ਰਹਿਤ। |
| **ਨਮਸਤ੍ਵੰ ਕ੍ਰਿਪਾਲੇ॥** | ਨਮਸਕਾਰ ਹੈ, ਤੈਨੂੰ, ਹੇ ਕ੍ਰਿਪਾਲੂ। |
| **ਨਮਸਤੰ ਅਰੂਪੇ॥** | ਨਮ: ਹੈ ਤੈਨੂੰ, ਹੇ ਰੂਪ ਤੋਂ ਰਹਿਤ। |
| **ਨਮਸਤੰ ਅਨੂਪੇ॥੨॥** | ਨਮ: ਹੈ ਤੈਨੂੰ, ਹੇ ਉਪਮਾਂ ਤੋਂ ਪਰੇ।੨। |
| **ਨਮਸਤੰ ਅਭੇਖੇ॥** | ਨਮ: ਹੈ ਤੈਨੂੰ, ਹੇ ਭੇਸ ਤੋਂ ਰਹਿਤ। |
| **ਨਮਸਤੰ ਅਲੇਖੇ॥** | ਨਮ: ਹੈ, ਸਮਝੋਂ ਪਰੇ ਯਾ ਹਿਸਾਬੋਂ ਪਰੇ। |
| **ਨਮਸਤੰ ਅਕਾਏ॥** | ਨਮ: ਹੈ ਤੈਨੂੰ, ਹੇ ਸਰੀਰ ਤੋਂ ਰਹਿਤ। |
| **ਨਮਸਤੰ ਅਜਾਏ॥੩॥** | ਨਮ: ਹੈ ਤੈਨੂੰ, ਹੇ ਜਨਮ ਤੋਂ ਰਹਿਤ।੩। |
| **ਨਮਸਤੰ ਅਗੰਜੇ॥** | ਨਮ: ਹੈ ਤੈਨੂੰ, ਹੇ ਨਾਸ਼ ਤੋਂ ਰਹਿਤ। |
| **ਨਮਸਤੰ ਅਭੰਜੇ॥** | ਨਮ: ਹੈ ਤੈਨੂੰ, ਹੇ ਟੁੱਟਣ ਤੋਂ ਰਹਿਤ। |
| **ਨਮਸਤੰ ਅਨਾਮੇ[੬]॥** | ਨਮ: ਹੈ ਤੈਨੂੰ, ਹੇ ਨਾਮ ਤੋਂ ਰਹਿਤ। |
| **ਨਮਸਤੰ ਅਠਾਮੇ[੭]॥੪॥** | ਨਮ: ਹੈ ਤੈਨੂੰ, ਹੇ ਥਾਉਂ ਤੋਂ ਰਹਿਤ।੪। |
| **ਨਮਸਤੰ ਅਕਰਮੰ॥** | ਨਮ: ਹੈ ਤੈਨੂੰ, ਹੇ ਕਰਮਾਂ ਤੋਂ ਰਹਿਤ। |
| **ਨਮਸਤੰ ਅਧਰਮੰ[੮]॥** | ਨਮ: ਹੈ ਤੈਨੂੰ, ਮਰਯਾਦਾ ਤੋਂ ਰਹਿਤ। |
| **ਨਮਸਤੰ ਅਨਾਮੰ॥** | ਨਮ: ਹੈ ਤੈਨੂੰ, ਨਾਮ ਤੋਂ ਰਹਿਤ ਨੂੰ। |
| **ਨਮਸਤੰ ਅਧਾਮੰ॥੫॥** | ਨਮਸਕਾਰ ਹੈ ਤੈਨੂੰ ਘਰ ਤੋਂ ਰਹਿਤ ਨੂੰ।੫। |
| **ਨਮਸਤੰ ਅਜੀਤੇ॥** | ਨਮ: ਤੈਨੂੰ, ਹੇ ਨਾ ਜਿੱਤੇ ਜਾਣ ਵਾਲੇ। |
| **ਨਮਸਤੰ ਅਭੀਤੇ॥** | ਨਮ: ਹੈ ਤੈਨੂੰ, ਹੇ ਨਿਰਭਉ। |
| **ਨਮਸਤੰ ਅਬਾਹੇ॥** | ਨਮ: ਹੈ ਤੈਨੂੰ, ਹੇ ਅਚੱਲ। |
| **ਨਮਸਤੰ ਅਢਾਹੇ[੯]॥੬॥** | ਨਮ: ਹੈ ਤੈਨੂੰ, ਹੇ ਅਪਾਰ।੬। |
| **ਨਮਸਤੰ ਅਨੀਲੇ॥** | ਨਮ: ਹੈ ਤੈਨੂੰ, ਹੇ ਬੇਰੰਗ (ਪਵਿਤ੍ਰ)। |
| **ਨਮਸਤੰ ਅਨਾਦੇ॥** | ਨਮ: ਹੈ ਤੈਨੂੰ, ਹੇ ਅਰੰਭ ਰਹਿਤ। |
| **ਨਮਸਤੰ ਅਛੇਦੇ॥** | ਨਮ: ਹੈ ਤੈਨੂੰ, ਹੇ ਨਾ ਟੁੱਟਣ ਵਾਲੇ। |
| **ਨਮਸਤੰ ਅਗਾਧੇ[੧੦]॥੭॥** | ਨਮ: ਹੈ ਤੈਨੂੰ, ਹੇ ਅਪਾਰ।੭। |

੬. ਜਿੱਸਦੇ ਠੀਕ ਸਰੂਪ ਤੋਂ ਵਰਣਨ ਕਰਨੇ ਵਾਲਾ ਕੋਈ ਨਾਮ ਨਹੀਂ ਹੈ।
੭. ਸਰਬ ਬਜਾਪੀ ਹੋਣ ਕਰਕੇ ਕੋਈ ਇਕ ਥਾਂ ਉਸਦੀ ਨਹੀਂ ਹੈ। ੮. ਭਲੇ ਬੁਰੇ ਤੋਂ ਅਸੰਗ। ਸਭ ਮਰਯਾਦਾ ਉਸਦੇ ਹੇਠ ਹਨ ਤੇ ਓਹ ਸਭ ਤੋਂ ਪਰੇ ਹੈ। ੯. ਨਾ ਡਿਗਣ ਵਾਲਾ ਬੀ।
੧੦. ਜੋ ਗਾਹਿਆ ਨਾ ਜਾਏ; ਜਾਂ, ਅਥਾਹ।

| | |
|---|---|
| **ਨਮਸਤੰ ਅਰੀਜੇ॥** | ਨਮ: ਹੈ ਤੈਨੂੰ, ਹੇ ਨਾਸ ਨਾ ਹੋਣ ਵਾਲੇ। |
| **ਨਮਸਤੰ ਅਭੰਜੇ॥** | ਨਮ: ਹੈ ਤੈਨੂੰ, ਹੇ ਨਾ ਭੱਜਣ ਵਾਲੇ। |
| **ਨਮਸਤੰ ਉਦਾਰੇ[੧੧]॥** | ਨਮ: ਹੈ ਤੈਨੂੰ, ਹੇ ਦਾਤੇ। |
| **ਨਮਸਤੰ ਅਪਾਰੇ[੧੨]॥੮॥** | ਨਮ: ਹੈ ਤੈਨੂੰ, ਹੇ ਅਪਾਰ।੮। |
| **ਨਮਸਤੰ ਸੁ ਏਕੈ॥** | ਨਮ: ਹੈ ਤੈਨੂੰ, ਜੋ ਠੀਕ ਇੱਕ ਹੈਂ। |
| **ਨਮਸਤੰ ਅਨੇਕੈ[੧੩]॥** | ਨਮ: ਹੈ ਤੈਨੂੰ,(ਤੂੰ ਜੋ) ਅਨੇਕ (ਬੀ) ਹੈਂ। |
| **ਨਮਸਤੰ ਅਭੂਤੇ॥** | ਨਮ: ਹੈ ਤੈਨੂੰ, ਹੇ ਜਨਮ ਤੋਂ ਰਹਿਤ। |
| **ਨਮਸਤੰ ਅਜੂਪੇ[੧੪]॥੯॥** | ਨਮ: ਹੈ ਤੈਨੂੰ, ਹੇ ਦੁਖ ਤੋਂ ਰਹਿਤ।੯। |
| **ਨਮਸਤੰ ਨ੍ਰਿਕਰਮੇ॥** | ਨਮ: ਹੈ ਤੈਨੂੰ, ਹੇ ਕਰਮਾਂ ਤੋਂ ਰਹਿਤ। |
| **ਨਮਸਤੰ ਨ੍ਰਿਭਰਮੇ[੧੫]॥** | ਨਮ: ਹੈ ਤੈਨੂੰ, ਹੇ ਭਰਮਾਂ ਤੋਂ ਰਹਿਤ। |
| **ਨਮਸਤੰ ਨ੍ਰਿਦੇਸੇ॥** | ਨਮਸਕਾਰ ਹੈ ਤੈਨੂੰ, ਹੇ ਦੇਸ਼ ਤੋਂ ਰਹਿਤ। |
| **ਨਮਸਤੰ ਨ੍ਰਿਭੇਸੇ॥੧੦॥** | ਨਮ: ਹੈ ਤੈਨੂੰ, ਹੇ ਸਰੂਪ ਤੋਂ ਰਹਿਤ।੧੦। |
| **ਨਮਸਤੰ ਨ੍ਰਿਨਾਮੇ॥** | ਨਮ: ਹੈ ਤੈਨੂੰ, ਨਹੀਂ ਹੈ ਨਾਮ ਜਿਸਦਾ। |
| **ਨਮਸਤੰ ਨ੍ਰਿਕਾਮੇ॥** | ਨਮ: ਹੈ ਤੈਨੂੰ, ਨਹੀਂ ਹੈ ਇੱਛਾ ਜਿਸਨੂੰ। |
| **ਨਮਸਤੰ ਨ੍ਰਿਧਾਤੇ[੧੬]॥** | ਨਮ: ਹੈ ਤੈਨੂੰ, ਨਹੀਂ ਹਨ ਇੰਦ੍ਰੇ ਜਿਸਦੇ। |
| **ਨਮਸਤੰ ਨ੍ਰਿਘਾਤੇ॥੧੧॥** | ਨਮ: ਹੈ ਤੈਨੂੰ, ਨਹੀਂ ਹੈ ਮੌਤ ਜਿਸਨੂੰ।੧੧। |
| **ਨਮਸਤੰ ਨ੍ਰਿਧੂਤੇ[੧੭]॥** | ਨਮਸਕਾਰ ਹੈ ਤੈਨੂੰ, ਹੇ ਅਚੱਲ। |
| **ਨਮਸਤੰ ਅਭੂਤੇ॥** | ਨਮ: ਹੈ ਤੈਨੂੰ, ਹੇ ਜਨਮ ਤੋਂ ਰਹਿਤ। |
| **ਨਮਸਤੰ ਅਲੋਕੇ॥** | ਨਮ: ਹੈ ਤੈਨੂੰ, ਹੇ ਅਣਡਿੱਠੇ। |
| **ਨਮਸਤੰ ਅਸੋਕੇ॥੧੨॥** | ਨਮ: ਹੈ ਤੈਨੂੰ, ਹੇ ਅਚਿੰਤ।੧੨। |
| **ਨਮਸਤੰ ਨ੍ਰਿਤਾਪੇ[੧੮]॥** | ਨਮ: ਹੈ ਜਿਸਨੂੰ, ਤਪਤ ਕੋਈ ਨਹੀਂ। |
| **ਨਮਸਤੰ ਅਥਾਪੇ॥** | ਨ: ਹੈ ਤੈਨੂੰ, ਜੋ ਥਾਪਜਾ ਨਹੀਂ ਜਾਂਦਾ। |
| **ਨਮਸਤੰ ਤ੍ਰਿਮਾਨੇ॥** | ਨਮਸਕਾਰ ਹੈ ਤੈਨੂੰ, ਹੇ ਤਿੰਨਾਂ (ਕਾਲਾਂ ਵਿੱਚ) ਮਾਨ ਯੋਗ। |
| **ਨਮਸਤੰ ਨਿਧਾਨੇ॥੧੩॥** | ਨਮ: ਹੈ ਤੈਨੂੰ, ਹੇ ਨਿਧਾਂ ਦੇ ਘਰ।੧੩। |

੧੧. ਓਪਰਗਤੀ ਕਰਨ ਵਾਲਾ, ਤੰਗਸੀ ਤੋਂ ਰਹਿਤ। ੧੨. ਬੇ ਓੜਕ।
੧੩. ਘਟ ਘਟ ਦਾ ਵਾਸੀ ਹੋਣ ਕਰਕੇ ਅਨੇਕ ਹੈ। ੧੪. ਯੁਪ੍=ਕਸ਼ਟ ਦੇਣਾ। ਯੁਪ=ਥੰਮੇ ਨੂੰ ਬੀ ਆਖਦੇ ਹਨ।
੧੫. ਸੰਸੇ ਵਿਚ ਨਾ ਪੈਣ ਵਾਲਾ, ਸ਼ੁੱਧ ਗਿਆਨ ਵਾਲਾ।
੧੬. ਤੱਤਾਂ ਤੇ ਤਨਮਾਤ੍ਰਾਂ ਤੋਂ ਰਹਿਤ ਜਾਂ ਅਸਤ, ਤੁਚਾ, ਰਕਤ, ਬੀਰਜ ਆਦਿ ਧਾਤਾਂ ਤੋਂ ਰਹਿਤ।
੧੭. ਧੂ=ਚਲਨਾ। ੧੮. ਇਕ ਰਸ।

| | |
|---|---|
| **ਨਮਸਤੰ ਅਗਾਹੇ॥** | ਨਮ: ਹੈ ਤੈਨੂੰ, ਹੇ ਅਪਾਰ। |
| **ਨਮਸਤੰ ਅਬਾਹੇ[੧੯]॥** | ਨਮਸਕਾਰ ਹੈ ਤੈਨੂੰ, ਹੇ ਅਚੱਲ। |
| **ਨਮਸਤੰ ਤ੍ਰਿਬਰਗੇ[੨੦]॥** | ਨਮ: ਹੈ ਤੈਨੂੰ, ਹੇ ਤਿੰਨਾਂ ਗੁਣਾਂ ਦੇ ਧਾਰਕ। ਨਮ: ਹੈ |
| **ਨਮਸਤੰ ਅਸਰਗੇ[੨੧]॥੧੪॥** | ਤੈਨੂੰ, ਹੇ ਨਾ ਸਿਰਜੇ ਹੋਏ।੧੪। |
| | |
| **ਨਮਸਤੰ ਪ੍ਰਭੋਗੇ॥** | ਨਮ: ਹੈ ਤੈਨੂੰ ਹੇ ਪਰਮ ਅਨੰਦ ਵਾਲੇ। |
| **ਨਮਸਤੰ ਸੁਜੋਗੇ[੨੨]॥** | ਨਮ: ਹੈ ਹੇ ਭਲੇ ਸੰਜੋਗ। |
| **ਨਮਸਤੰ ਅਰੰਗੇ॥** | ਨਮ: ਹੈ ਤੈਨੂੰ ਹੇ ਬੇਰੰਗ (ਸ਼ੁਧ)। |
| **ਨਮਸਤੰ ਅਭੰਗੇ॥੧੫॥** | ਨਮ: ਹੈ ਤੈਨੂੰ ਹੇ ਨਾ ਟੁੱਟਣ ਵਾਲੇ।੧੫। |
| | |
| **ਨਮਸਤੰ ਅਗੰਮੇ[੨੩]॥** | ਨਮ: ਹੈ ਤੈਨੂੰ ਹੇ ਗੰਮਤਾ ਤੋਂ ਪਰੇ। |
| **ਨਮਸਤਸਤੁ ਰੰਮੇ॥** | ਨਮ: ਹੋਵੇ ਤੈਨੂੰ ਆਨੰਦ ਸਰੂਪ ਨੂੰ। |
| **ਨਮਸਤੰ ਜਲਾਸਰੇ[੨੪]॥** | ਨਮ: ਹੈ ਤੈਨੂੰ ਹੇ ਸ੍ਰਿਸ਼ਟੀ ਦੇ ਆਸਰਾ। |
| **ਨਮਸਤੰ ਨਿਰਾਸਰੇ॥੧੬॥** | ਨਮਾਂ ਹੈ ਤੈਨੂੰ ਹੇ ਆਸਰੇ ਤੋਂ ਰਹਿਤ।੧੬। |
| | |
| **ਨਮਸਤੰ ਅਜਾਤੇ॥** | ਨਮ: ਹੈ ਤੈਨੂੰ ਹੇ ਜਨਮ ਤੋਂ ਰਹਿਤ। |
| **ਨਮਸਤੰ ਅਪਾਤੇ[੨੫]॥** | ਨਮ: ਹੈ ਤੈਨੂੰ ਹੇ ਅਡਿਗ। |
| **ਨਮਸਤੰ ਅਮਜਬੇ[੨੬]॥** | ਨਮ: ਹੈ ਤੈਨੂੰ ਹੇ ਮਤਾਂ ਤੋਂ ਰਹਿਤ। |
| **ਨਮਸਤਸਤੁ ਅਜਬੇ॥੧੭॥** | ਨਮ: ਹੋਵੇ ਹੇ ਅਚਰਜ (ਰੂਪ)।੧੭। |
| | |
| **ਅਦੇਸੰ ਅਦੇਸੇ[੨੭]॥** | ਨਮ: ਹੋਵੇ ਦੇਸ ਤੋਂ ਰਹਿਤ ਨੂੰ। |
| **ਨਮਸਤੰ ਅਭੇਸੇ॥** | ਨਮ: ਹੈ ਤੈਨੂੰ ਹੇ ਵੇਸ ਤੋਂ ਰਹਿਤ। |
| **ਨਮਸਤੰ ਨ੍ਰਿਧਾਮੇ॥** | ਨਮ: ਹੈ ਤੈਨੂੰ ਘਰਾਂ ਤੋਂ ਰਹਿਤ। |
| **ਨਮਸਤੰ ਨ੍ਰਿਬਾਮੇ[੨੮]॥੧੮॥** | ਨਮ: ਹੈ ਤੈਨੂੰ ਵਿਰੋਧਤਾ ਰਹਿਤ ਨੂੰ।੧੮। |
| | |
| **ਨਮੋ ਸਰਬ ਕਾਲੇ[੨੯]॥** | ਨਮ: ਹੈ ਜੋ ਸਾਰੇ ਸਮਿਆਂ ਵਿਚ (ਸੱਤਜ) ਹੈ। |
| **ਨਮੋ ਸਰਬ ਦਿਆਲੇ॥** | ਨਮ: ਹੈ ਸਾਰੀ (ਸ੍ਰਿਸ਼ੀ) ਪੁਰ ਦਿਆਲੂ ਨੂੰ। |
| **ਨਮੋ ਸਰਬ ਰੂਪੇ॥** | ਨਮ: ਹੋਵੇ ਹੇ ਸਾਰੇ ਰੂਪਾਂ ਵਾਲੇ। |
| **ਨਮੋ ਸਰਬ ਭੂਪੇ॥੧੯॥** | ਨਮ: ਹੋਵੇ ਹੇ ਸਭ ਦੇ ਰਾਜੇ।੧੯। |

੧੯. ਵਾਹ=ਚਲਨਾ, ਵਹਨਾ। ੨੦. ਰਜ ਸਤ ਤਮ।
੨੧. ਅਜਨਮਾ।੨੨. ਨਿਰਗੁਣ ਸਰੂਪ ਦਾ ਮਿਲਨਾ ਗੁਣ ਨਾਲ, ਆਦਿ ਕਾਰਣ।
੨੩. ਜਿਸ ਤੀਕ ਸਮਝ ਤੇ ਪਹੁੰਚ ਨਾ ਹੋਵੇ। ੨੪. ਜਲ ਤੋਂ ਭਾਵ ਜੀਵ ਹੈ ਯਥਾ 'ਪਹਿਲਾ ਪਾਨੀ ਜੀਉ ਹੈ' ਜਲ ਨੂੰ ਆਸਰਾ ਦਿੰਦਾ ਹੈ, ਤੇ ਜਲ ਸ੍ਰਿਸ਼ਟੀ ਨੂੰ ਆਸਰਾ ਦਿੰਦਾ ਹੈ। ੨੫. ਜੋ ਡਿੱਗੇ ਨਹੀਂ।
੨੬. ਅਰਬੀ ਵਿਚ ਰਸਤੇ ਨੂੰ ਤੇ ਮਤ ਨੂੰ ਆਖਦੇ ਹਨ। ੨੭. ਯਾ, ਅਦੇਸ ਹੈ ਅਦੇਸ ਹੈ।
੨੮. ਮਾਯਾ ਰਹਿਤ। ੨੯. ਭੂਤ ਭਵਿੱਖਤ ਵਰਤਮਾਨ ਵਿਚ ਭਾਵ ਜੋ ਸਦਾ ਹੋਵੇ।

| | |
|---|---|
| ਨਮੋ ਸਰਬ ਖਾਪੇ॥ | ਨਮ: ਹੋਵੇ ਸਭਨੂੰ ਲੈ ਕਰਨ ਵਾਲੇ। |
| ਨਮੋ ਸਰਬ ਥਾਪੇ[30]॥ | ਨਮ: ਹੋਵੇ ਸਭਨੂੰ ਥਾਪਲ ਵਾਲੇ। |
| ਨਮੋ ਸਰਬ ਕਾਲੇ॥ | ਨਮ: ਹੋਵੇ ਸਭਨੂੰ ਸੰਘਾਰ ਕਰਨ ਵਾਲੇ। |
| ਨਮੋ ਸਰਬ ਪਾਲੇ॥੨੦॥ | ਨਮ: ਹੋਵੇ ਸਭ ਨੂੰ ਪਾਲਨ ਵਾਲੇ।੨੦। |
| | |
| ਨਮਸਤਸਤੁ ਦੇਵੈ[31]॥ | ਨਮ: ਹੋਵੇ ਹੇ ਪ੍ਰਕਾਸ਼ ਮਾਨ। |
| ਨਮਸਤੰ ਅਭੇਵੇ॥ | ਨਮ: ਹੋਵੇ ਭੇਦ ਨ ਪਾਯਾ ਜਾਏ ਜਿਸਦਾ। |
| ਨਮਸਤੰ ਅਜਨਮੇ॥ | ਨਮ: ਹੈ ਤੈਨੂੰ ਹੇ ਜਨਮ ਤੋਂ ਰਹਿਤ। |
| ਨਮਸਤੰ ਸੁਬਨਮੇ[32]॥੨੧॥ | ਨਮ: ਹੈ ਤੈਨੂੰ ਹੇ ਪੂਜਨ ਯੋਗ।੨੧। |
| | |
| ਨਮੋ ਸਰਬ ਗਉਨੇ॥ | ਨਮ: ਹੋਵੇ ਹੇ ਸਭਥਾਂ ਪਹੁੰਚ ਵਾਲੇ। |
| ਨਮੋ ਸਰਬ ਭਉਨੇ॥ | ਨਮ: ਹੋਵੇ ਹੇ ਸਰਬ ਥਾਂ ਵਰਤਮਾਨ। |
| ਨਮੋ ਸਰਬ ਰੰਗੇ[33]॥ | ਨਮ: ਹੋਵੇ ਹੇ ਸਾਰੇ ਰੰਗਾਂ ਵਾਲੇ। |
| ਨਮੋ ਸਰਬ ਭੰਗੇ॥੨੨॥ | ਨਮ: ਸਭਦੇ ਭੰਨਣ(ਲੈ)ਕਰਨ ਵਾਲੇ।੨੨। |
| | |
| ਨਮੋ ਕਾਲ ਕਾਲੇ[34]॥ | ਨਮ: ਹੋਵੇ, ਕਾਲ ਦੇ ਬੀ ਕਾਲ ਨੂੰ। |
| ਨਮਸਤਸਤੁ ਦਿਆਲੇ॥ | ਨਮਸਕਾਰ ਹੋਵੇ, ਦਿਆਲੂ ਨੂੰ। |
| ਨਮਸਤੰ ਅਬਰਨੇ॥ | ਨਮਸਕਾਰ ਹੈ, ਰੰਗ ਤੋਂ ਰਹਿਤ। |
| ਨਮਸਤੰ ਅਮਰਨੇ॥੨੩॥ | ਨਮ: ਹੈ, ਹੇ ਮੌਤ ਤੋਂ ਰਹਿਤ।੨੩। |
| | |
| ਨਮਸਤੰ ਜਰਾਰੰ॥ | ਨਮ: ਹੋਵੇ,ਬਲੀ ਯਾ ਬੁਢਾਪੇ ਰਹਿਤ ਨੂੰ। |
| ਨਮਸਤੰ ਕ੍ਰਿਤਾਰੰ॥ | ਨਮ: ਹੋਵੇ, ਤੈਨੂੰ ਹੇ ਰਚਨ ਵਾਲੇ! |
| ਨਮੋ ਸਰਬ ਧੰਧੇ॥ | ਨਮ: ਹੈ, ਸਭ ਧੰਧੇ ਯਾ ਉੱਦਮ ਰੂਪ ਨੂੰ। |
| ਨਮੋ ਸਤ ਅਬੰਧੇ॥੨੪॥ | ਨਮ:ਹੋਵੇ,ਸੱਚੇ (ਤੇ) ਬੰਧਨਾਂ ਤੋਂ ਰਹਿਤ।੨੪। |
| | |
| ਨਮਸਤੰ ਨ੍ਰਿਸਾਕੇ॥ | ਨਮ: ਹੈ, ਹੇ ਸਾਕਾਂ ਤੋਂ ਰਹਿਤ। |
| ਨਮਸਤੰ ਨ੍ਰਿਬਾਕੇ[35]॥ | ਨਮਸਕਾਰ ਹੈ, ਹੇ ਨਿਰਭਉ। |
| ਨਮਸਤੰ ਰਹੀਮੇ॥ | ਨਮਸਕਾਰ ਹੈ, ਹੇ ਦਿਆਲੂ। |
| ਨਮਸਤੰ ਕਰੀਮੇ॥੨੫॥ | ਨਮਸਕਾਰ ਹੈ, ਹੇ ਬਖਸ਼ਿੰਦ।੨੫। |

੩੦. ਕਾਇਮ ਕਰਨੇ ਵਾਲਾ।
੩੧. ਦਿਵ, ਪ੍ਰਕਾਸ਼। ੩੨. ਅਥਵਾ ਜਲ ਆਦਿ ਵਿਚ ਪੂਰਨ, ਬਨ ਨਾਮ ਜਲ ਦਾ ਹੈ।
੩੩. ਪਰਮੇਸ਼ਰ ਦਾ ਕੋਈ ਰੰਗ ਨਹੀਂ ਅਰ ਸਾਰੇ ਹੀ ਰੰਗ ਉਸਦੇ ਹਨ।
੩੪. ਮਹਾਂਕਾਲ, ਕਾਲ ਹੀ ਸ੍ਰਿਸ਼ਟੀ ਦਾ ਕਾਰਣ ਹੈ ਤਾਂ ਤੇ ਸਰਬ ਕਾਰਣ।
੩੫. 'ਬਾਕ' ਫਾਰਸੀ ਹੈ, ਅਰਥ:-ਡਰ।

| | |
|---|---|
| ਨਮਸਤੰ ਅਨੰਤੇ॥ | ਨਮ: ਹੈ, ਹੇ ਅੰਤ ਤੋਂ ਰਹਿਤ। |
| ਨਮਸਤੰ ਮਹੰਤੇ॥ | ਨਮ: ਹੈ, ਹੇ ਸਭ ਤੋਂ ਵਡੇ। |
| ਨਮਸਤਸਤੁ ਰਾਗੇ॥ | ਨਮਸਕਾਰ ਹੋਵੇ, ਹੇ ਪ੍ਰੇਮ ਰੂਪ। |
| ਨਮਸਤੰ ਸੁਹਾਗੇ॥੨੬॥ | ਨਮ: ਹੈ, ਹੇ ਪ੍ਰਤਾਪਵਾਨ।੨੬। |
| ਨਮੋ ਸਰਬ ਸੋਖੰ॥ | ਨਮ: ਹੋਵੇ,ਸਭ ਨੂੰ ਲੈ ਕਰਨੇ ਵਾਲੇ ਨੂੰ। |
| ਨਮੋ ਸਰਬ ਪੋਖੰ॥ | ਨਮ: ਹੋਵੇ, ਸਭ ਦੇ ਪਾਲਨ ਵਾਲੇ ਨੂੰ। |
| ਨਮੋ ਸਰਬ ਕਰਤਾ॥ | ਨਮ: ਹੋਵੇ, ਹੇ ਸਭ ਦੇ ਸਾਜਨ ਵਾਲੇ! |
| ਨਮੋ ਸਰਬ ਹਰਤਾ॥੨੭॥ | ਨਮ: ਹੋਵੇ, ਸਭ ਨੂੰ ਸੰਘਾਰਨ ਵਾਲੇ!੨੭। |
| ਨਮੋ ਜੋਗ ਜੋਗੇ[੩੬]॥ | ਨਮ: ਹੋਵੇ, ਨਿਰੁੱਧਾਂ ਦੇ ਨਿਰੁੱਧ। |
| ਨਮੋ ਭੋਗ ਭੋਗੇ[੩੭]॥ | ਨਮ: ਹੋਵੇ, ਹੇ ਆਨੰਦ ਦੇ ਆਨੰਦ। |
| ਨਮੋ ਸਰਬ ਦਿਆਲੇ॥ | ਨਮ: ਹੋਵੇ, ਸਭ ਪਰ ਦਿਆਲੂ ਨੂੰ। |
| ਨਮੋ ਸਰਬ ਪਾਲੇ॥੨੮॥ | ਨਮ: ਹੋਵੇ, ਸਭ ਨੂੰ ਪਾਲਨੇ ਵਾਲੇ!੨੮। |
| ਚਾਚਰੀ ਛੰਦ॥ ਤ੍ਵ ਪ੍ਰਸਾਦਿ॥ | ਨਾਮ ਛੰਦ। ਤੇਰੀ ਕ੍ਰਿਪਾ। |
| ਅਰੂਪ[੩੮] ਹੈਂ॥ | ਰੂਪ ਤੋਂ ਰਹਿਤ ਹੈਂ। |
| ਅਨੂਪ ਹੈਂ॥ | ਉਪਮਾਂ ਤੋਂ ਰਹਿਤ ਹੈਂ। |
| ਅਜੂ ਹੈਂ॥ | ਅਚੱਲ ਹੈਂ। |
| ਅਭੂ[੩੯] ਹੈਂ॥੨੯॥ | ਹੋਣ ਤੋਂ ਰਹਿਤ ਹੈਂ।੨੯। |
| ਅਲੇਖ ਹੈਂ॥ | ਲੇਖ ਤੋਂ ਰਹਿਤ ਹੈਂ। |
| ਅਭੇਖ ਹੈਂ॥ | ਵੇਸ ਤੋਂ ਰਹਿਤ ਹੈਂ। |
| ਅਨਾਮ[੪੦] ਹੈਂ॥ | ਨਾਮ ਤੋਂ ਰਹਿਤ ਹੈਂ। |
| ਅਕਾਮ ਹੈਂ॥੩੦॥ | ਇੱਛਾ ਤੋਂ ਰਹਿਤ ਹੈਂ।੩੦। |
| ਅਧੇ[੪੧] ਹੈਂ॥ | ਜਿਸਦਾ ਧਿਆਨ ਨਾ ਹੋ ਸਕੇ। |
| ਅਭੇ ਹੈਂ॥ | ਭੇਦ ਤੋਂ ਰਹਿਤ ਹੈਂ। |
| ਅਜੀਤ[੪੨] ਹੈਂ॥ | ਜਿੱਤੇ ਜਾਣ ਤੋਂ ਰਹਿਤ ਹੈਂ। |
| ਅਭੀਤ ਹੈਂ॥੩੧॥ | ਨਿਰਭਉ ਹੈਂ।੩੧। |

੩੬. ਅਥਵਾ, ਜੋਗ ਵਿਚ ਜੋਗ ਸ਼ਕਤੀ। ੩੭. ਭੋਗ=ਜਿਸ ਤੋਂ ਆਨੰਦ ਪ੍ਰਾਪਤ ਹੋਵੇ।
੩੮. ਆਦਰ ਵਾਚੀ ਹੈ। ੩੯. ਜੋ ਕਿਸੇ ਤੋਂ ਉਤਪਤ ਨਾ ਹੋਇਆ ਹੋਵੇ।
੪੦. ਐਸਾ ਨਾਮ ਜੋ ਤਦਰੂਪ ਦਾ ਪੂਰਨ ਗਿਆਨ ਕਰਾਵੇ।
੪੧. ਬੁਧਿ ਜਿਸ ਨੂੰ (ਧਾਰ) ਜਾਣ ਨਾ ਸਕੇ। ੪੨. ਸਭ ਪੁਰ ਬਲੀ।

| | |
|---|---|
| ਤ੍ਰਿਮਾਨ ਹੈਂ॥ | ਤਿੰਨਾ ਕਾਲਾਂ ਵਿਚ ਵੱਡਾ ਹੈਂ। |
| ਨਿਧਾਨ[੪੩] ਹੈਂ॥ | (ਸਭ ਦਾ) ਭੰਡਾਰ ਹੈਂ। |
| ਤ੍ਰਿਬਰਗ ਹੈਂ॥ | ਤਿੰਨਾ ਗੁਣਾਂ ਦਾ ਧਾਰਕ ਹੈਂ। |
| ਅਸਰਗ ਹੈਂ॥੩੨॥ | ਸਿਰਜਿਆ ਨਹੀਂ ਜਾਂਦਾ ਹੈਂ। ੩੨। |
| ਅਨੀਲ ਹੈਂ॥ | ਰੰਗ ਤੋਂ ਰਹਿਤ, (ਸ਼ੁੱਧ) ਹੈਂ। |
| ਅਨਾਦਿ ਹੈਂ॥ | ਅਰੰਭ ਤੋਂ ਰਹਿਤ ਹੈਂ। |
| ਅਜੇ ਹੈਂ॥ | ਜਿਤਜਾ ਨਹੀਂ ਜਾਣ ਵਾਲਾ ਹੈਂ। |
| ਅਜਾਦ ਹੈਂ॥੩੩॥ | ਸੁਤੰਤ੍ਰ, ਅਥਵਾ ਨਿਰਲੇਪ ਹੈਂ। ੩੩। |
| ਅਜਨਮ ਹੈਂ॥ | ਜਨਮ ਤੋਂ ਰਹਿਤ ਹੈਂ। |
| ਅਬਰਨ ਹੈਂ॥ | ਰੰਗ ਤੋਂ ਰਹਿਤ ਹੈਂ। |
| ਅਭੂਤ ਹੈਂ॥ | ਉਤਪਤਿ ਤੋਂ ਰਹਿਤ ਹੈਂ। |
| ਅਭਰਨ ਹੈਂ॥੩੪॥ | ਭੂਖਨ ਰੂਪ ਹੈਂ। ੩੪। |
| ਅਰੀਜ ਹੈਂ॥ | ਅਬਨਾਸ਼ੀ ਹੈਂ। |
| ਅਭੰਜ ਹੈਂ॥ | ਭੱਜਣ ਤੋਂ ਰਹਿਤ ਹੈਂ। |
| ਅਝੂਝ[੪੪] ਹੈਂ॥ | ਲੜਨ ਤੋਂ ਰਹਿਤ ਹੈਂ। |
| ਅਝੰਝ[੪੫] ਹੈਂ॥੩੫॥ | ਅਟੰਕ ਹੈਂ। ੩੫। |
| ਅਮੀਕ ਹੈਂ॥ | ਡੂੰਘਾ (ਅਥਾਹ) ਹੈਂ। |
| ਰਫ਼ੀਕ ਹੈਂ॥ | ਮਿਤ੍ਰ (ਸਹਾਈ) ਹੈਂ। |
| ਅਧੰਧ ਹੈਂ॥ | ਜੰਜਾਲਾਂ ਤੋਂ ਰਹਿਤ ਹੈਂ। |
| ਅਬੰਧ ਹੈਂ॥੩੬॥ | ਬੰਧਨ ਤੋਂ ਰਹਿਤ ਹੈਂ। ੩੬। |
| ਨ੍ਰਿਬੂਝ ਹੈਂ॥ | ਸਮਝ ਤੋਂ ਪਰੇ ਹੈਂ। |
| ਅਸੂਝ ਹੈਂ॥ | ਸੂਝ ਤੋਂ ਪਰੇ ਹੈਂ। |
| ਅਕਾਲ ਹੈਂ॥ | ਸਮੇਂ ਤੋਂ ਰਹਿਤ ਹੈਂ। |
| ਅਜਾਲ[੪੬] ਹੈਂ॥੩੭॥ | ਫਾਹੀ ਯਾ ਬੰਧਨਾਂ ਤੋਂ ਰਹਿਤ ਹੈਂ। ੩੭। |

---

੪੩. ਸਭ ਵਸਤਾਂ ਨੂੰ ਧਾਰਨ ਵਾਲਾ।
੪੪. ਜਿਸ ਨਾਲ ਕੋਈ ਨਾ ਲੜ ਸਕੇ। ਵਾ, ਮਰਨ ਤੋਂ ਰਹਿਤ।
੪੫. ਝੰਝ = ਟੰਟਾ।
੪੬. ਜਨਮ ਮਰਨ ਆਦਿ ਬੰਧਨਾਂ ਤੋਂ।

| | |
|---|---|
| ਅਲਾਹ[੪੭] ਹੈਂ॥ | ਪਰਮਾਤਮਾਂ (ਪੂਜਜ) ਹੈਂ। |
| ਅਜਾਹ[੪੮] ਹੈਂ॥ | ਪ੍ਰਤਾਪਵਾਨ ਹੈਂ। |
| ਅਨੰਤ ਹੈਂ॥ | ਅੰਤ ਤੋਂ ਰਹਿਤ ਹੈਂ। |
| ਮਹੰਤ ਹੈਂ॥੩੮॥ | ਸਭ ਤੋਂ ਵੱਡਾ ਹੈਂ। ੩੮। |
| | |
| ਅਲੀਕ[੪੯] ਹੈਂ॥ | ਪ੍ਰੇਮ ਰੂਪ (ਸਹਾਈ) ਹੈਂ। |
| ਨ੍ਰਿਸ੍ਰੀਕ ਹੈਂ॥ | ਨਹੀਂ ਬ੍ਰਾਬਰ (ਕੋਈ ਤੇਰਾ) ਹੈ। |
| ਨਿਰਲੰਭ[੫੦] ਹੈਂ॥ | ਅਪਹੁੰਚ ਹੈਂ। |
| ਅਸੰਭ[੫੧] ਹੈਂ॥੩੯॥ | (ਉਤਪਤ) ਹੋਣ ਤੋਂ ਰਹਿਤ ਹੈਂ। ੩੯। |
| | |
| ਅਗੰਮ ਹੈਂ॥ | ਪਹੁੰਚ ਤੋਂ ਪਰੇ ਹੈਂ। |
| ਅਜੰਮ ਹੈਂ॥ | ਜਨਮ ਤੋਂ ਰਹਿਤ ਹੈਂ। |
| ਅਭੂਤ ਹੈਂ॥ | ਤੱਤਾਂ ਤੋਂ ਰਹਿਤ ਹੈਂ। |
| ਅਛੂਤ[੫੨] ਹੈਂ॥੪੦॥ | ਪਹੁੰਚ ਤੋਂ ਦੂਰ ਹੈਂ। ੪੦। |
| | |
| ਅਲੋਕ ਹੈਂ॥ | ਅਣਡਿਠ ਹੈਂ। |
| ਅਸੋਕ ਹੈਂ॥ | ਚਿੰਤਾ ਤੋਂ ਰਹਤ ਹੈਂ। |
| ਅਕਰਮ ਹੈਂ॥ | ਕਰਮਾਂ ਤੋਂ ਰਹਤ ਹੈਂ। |
| ਅਭਰਮ ਹੈਂ॥੪੧॥ | ਸੰਸੇ ਤੋਂ ਰਹਤ ਹੈਂ। ੪੧। |
| | |
| ਅਜੀਤ ਹੈਂ॥ | ਜਿੱਤਜਾ ਨਹੀਂ ਜਾਂਦਾ ਹੈਂ। |
| ਅਭੀਤ ਹੈਂ॥ | ਨਿਰਭਉ ਹੈਂ। |
| ਅਬਾਹ ਹੈਂ॥ | ਅਚਲ ਹੈਂ। |
| ਅਗਾਹ ਹੈਂ॥੪੨॥ | ਅਪਾਰ ਹੈਂ। ੪੨। |
| | |
| ਅਮਾਨ ਹੈਂ॥ | ਮਿਣਤੀ ਤੋਂ ਰਹਤ ਹੈਂ। |
| ਨਿਧਾਨ ਹੈਂ॥ | ਭੰਡਾਰ ਹੈਂ। |
| ਅਨੇਕ ਹੈਂ॥ | ਅਣਗਿਣਤ ਹੈਂ। |
| ਫਿਰਿ ਏਕ ਹੈਂ॥੪੩॥ | ਪਰ ਤਦ ਬੀ ਇੱਕ ਹੈਂ। ੪੩। |

---

੪੬. ਜਨਮ ਮਰਨ ਆਦਿ ਬੰਧਨਾਂ ਤੋਂ। ੪੭. ਰੱਬ ਦਾ ਜ਼ਾਤੀ ਨਾਮ ਮੁਸਲਮਾਨਾਂ ਵਿਚ।

੪੮. ਵਾ ਪਰਦਾ ਰਹਿਤ, ਜਾਹ ਅ਼ਰਬੀ ਵਿਚ ਪਰਦਾ ਹੈ।

੪੯. ਪਿਆਰ ਵਾਚੀ ਹੈ। ਜਾਂ, ਰੇਖ ਰਹਿਤ ਹੈਂ।

੫੦. ਲੰਭ=ਪਹੁੰਚ। ੫੧. ਸੁਤੇ ਪ੍ਰਕਾਸ਼ ਬੀ।

੫੨. ਜਿਸਨੂੰ ਕੋਈ ਛੋਹ ਨ ਸੱਕੇ।

| ਭੁਜੰਗ ਪ੍ਰਯਾਤ ਛੰਦ॥ | ਨਾਮ ਹੈ ਛੰਦ ਦਾ। |
|---|---|
| ਨਮੋ ਸਰਬ ਮਾਨੇ॥ | ਨਮ: ਹੋਵੇ, ਹੇ ਸਰਬ ਵਿਖੇ ਮਾਨਨੀਯ। |
| ਸਮਸਤੀ ਨਿਧਾਨੇ॥ | ਸਭਦੇ ਧਾ: ਵਾਲੇ ਵਾ ਖਜ਼ਾਨੇ ਦਾਤੇ। |
| ਨਮੋ ਦੇਵ ਦੇਵੇ[੫੩]॥ | ਨਮ: ਹੋਵੇ, ਹੇ ਪ੍ਰਕਾਸ਼ ਦਾ ਪ੍ਰਕਾਸ਼। |
| ਅਭੇਖੀ ਅਭੇਵੇ॥੪੪॥ | ਭੇਸ ਤੋਂ ਰਹਤ, ਭੇਤ ਤੋਂ ਰਹਤ। ੪੪। |
| | |
| ਨਮੋ ਕਾਲ ਕਾਲੇ[੫੪]॥ | ਨਮਸਕਾਰ ਹੋਵੇ ਹੇ ਮਹਾਂ ਕਾਲ। |
| ਨਮੋ ਸਰਬ ਪਾਲੇ॥ | ਨਮ: ਹੋਵੇ ਹੇ ਸਭ ਦੇ ਪਾਲਕ। |
| ਨਮੋ ਸਰਬ ਗਉਣੇ॥ | ਨਮ: ਹੋਵੇ, ਹੇ ਸਭ ਥਾਂ ਪ੍ਰਵੇਸ਼ ਵਾਲੇ। |
| ਨਮੋ ਸਰਬ ਭਉਣੇ॥੪੫॥ | ਨਮ: ਹੋਵੇ, ਹੇ ਸਭ ਅਸਥਾਨ ਵਿਚ ਹੈਜੋ। ੪੫। |
| | |
| ਅਨੰਗੀ ਅਨਾਥੇ॥ | ਅੰਗਾਂ ਤੋਂ ਰਹਤ, ਮਾਲਕ ਥੌਂ ਰਹਤ। |
| ਨ੍ਰਿਸੰਗੀ ਪ੍ਰਮਾਥੇ[੫੫]॥ | ਸਾਥੀ ਤੋਂ ਰਹਿਤ ਤੇ ਭਲੀ ਪ੍ਰਕਾਰ ਮਥਨੇ ਵਾਲੇ। |
| ਨਮੋ ਭਾਨ ਭਾਨੇ[੫੬]॥ | ਨਮ: ਹੋਵੇ, ਹੇ ਸੂਰਜਾਂ ਦੇ ਸੂਰਜ। |
| ਨਮੋ ਮਾਨ ਮਾਨੇ॥੪੬॥ | ਨਮ: ਹੋ, ਮਾਨੀਆਂ ਦੇ ਮਾਨ ਯੋਗ। ੪੬। |
| | |
| ਨਮੋ ਚੰਦ੍ਰ[੫੭] ਚੰਦ੍ਰੇ॥ | ਨਮ: ਹੋਵੇ, ਹੇ ਪ੍ਰਕਾਸ਼ ਮਾਨ (ਚੰਦਾਂ ਨਾਲੋਂ ਬੀ)। |
| ਨਮੋ ਭਾਨ ਭਾਨੇ[੫੮]॥ | ਨਮ: ਹੋਵੇ, ਹੇ ਸੂਰਜ ਦੇ ਸੂਰਜ। |
| ਨਮੋ ਗੀਤ ਗੀਤੇ॥ | ਨਮ: (ਹੇ ਜੋ) ਗੀਤਾਂ (ਕਰਕੇ) ਗਾਂਵਿਆਂ ਗਿਆ। ਵਾ, ਗੀਤਾਂ ਵਿਚ ਗੀਤ ਰੂਪ। |
| ਨਮੋ ਤਾਨ ਤਾਨੇ[੫੯]॥੪੭॥ | ਨਮ: ਹੋਵੇ, ਸ਼ਕਤੀਆਂ ਦੀ ਸ਼ਕਤੀ। ੪੭। |
| | |
| ਨਮੋ ਨ੍ਰਿਤ ਨ੍ਰਿਤੇ[੬੦]॥ | ਨਮ: ਹੋਵੇ, ਹੇ ਆਨੰਦ ਦੇ ਆਨੰਦ। |
| ਨਮੋ ਨਾਦ ਨਾਦੇ॥ | ਨਮ: ਹੋਵੇ, ਹੇ ਸ਼ਬਦ ਵਿਚ ਸ਼ਬਦ ਰੂਪ। |
| ਨਮੋ ਪਾਨ ਪਾਨੇ[੬੧]॥ | ਨਮ: ਹੋਵੇ, ਹੇ ਹੱਥਾਂ ਦੇ ਹੱਥ (ਬਲੀ)। |
| ਨਮੋ ਬਾਦ ਬਾਦੇ॥੪੮॥ | ਨਮ: ਹੈ, ਵਾਜਿਆਂ ਵਿਚ ਧੁਨ ਰੂਪ। ੪੮। |

੫੩. ਦੇਵਤਿਆਂ ਦਾ ਬੀ ਪ੍ਰਕਾਸ਼ ਦਾਤਾ। ੫੪. ਮਹਾਂ ਕਾਰਣ।
੫੫. ਸੰਸਾਰ ਨੂੰ ਮਥਿਆ ਹੈ ਜਿਸਨੇ। ੫੬. ਪ੍ਰਕਾਸ਼ ਦਾ ਪ੍ਰਕਾਸ਼।
੫੭. ਪ੍ਰਕਾਸ਼ ਸੀਤਲਤਾ ਤੇ ਸੁੰਦਰਤਾ। ੫੮. ਪ੍ਰਕਾਸ਼, ਮਹਤਤਾ ਅਰ ਤੇਜ।
੫੯. ਵਾਜਿਆਂ ਦਾ ਵਾਜਾ, ਵਾਂ ਤਾਨਾਂ ਦਾ ਤਾਨ।
੬੦. ਨਾਚ, ਪ੍ਰੀਤ ਤੇ ਆਨੰਦ। ਦ੍ਰਿਸ਼ਟਿ ਟਿਕਾਕੇ ਅਭਜਾਸ ਕਰਨਾ।
੬੧. ਮਹਾਂਬਲੀ ਵਾ, ਪਾਨੀ ਵਿਚ ਪਾਨੀ।

| | |
|---|---|
| **ਅਨੰਗੀ ਅਨਾਮੇ॥** | ਅੰਗਾਂ ਤੋਂ ਰਹਿਤ, ਨਾਮ ਤੋਂ ਰਹਿਤ। |
| **ਸਮਸਤੀ ਸਰੂਪੇ॥** | ਸਾਰੇ (ਹਨ ਜਿਸਦੇ) ਸਰੂਪ। |
| **ਪ੍ਰਭੰਗੀ ਪ੍ਰਮਾਥੇ[੬੨]॥** | ਨਾਸ਼ ਤੇ ਮੰਥਨ ਕਰਨ ਵਾਲੇ। |
| **ਸਮਸਤੀ ਬਿਭੂਤੇ[੬੩]॥੪੯॥** | ਸਭ (ਦੀ) ਉਤਪਤੀ ਰੂਪ ਹੋ।੪੯। |
| **ਕਲੰਕੰ ਬਿਨਾ ਨੇ ਕਲੰਕੀ ਸਰੂਪੇ॥** | ਦਾਗ (ਦੂਸ਼ਣ) ਤੋਂ ਰਹਿਤ, ਬਿਨਾਂ ਕਲੰਕ ਦੇ ਸਰੂਪ ਵਾਲਾ (ਹੈ)। |
| **ਨਮੋ ਰਾਜ ਰਾਜੇਸ੍ਵਰੰ ਪਰਮ ਰੂਪੇ॥੫੦॥** | ਨਮ: ਹੋਵੇ, ਪ੍ਰਕਾਸ਼ ਰੂਪ ਰਾਜਿਆਂ ਦੇ ਮਾਲਕ ਨੂੰ (ਜੋ) ਪੂਰਨ ਰੂਪ ਹੈ।੫੦। |
| **ਨਮੋ ਜੋਗ[੬੪] ਜੋਗੇਸ੍ਵਰੰ ਪਰਮ ਸਿੱਧੇ॥** | ਨਮ: ਹੋਵੇ, ਪਰਮਗਤੀ (ਰੂਪ) ਜੋਗ ਦੇ ਈਸ਼੍ਵਰਾਂ ਦਾ ਬੀ (ਜੋ) ਪੂਰਨ ਸਿੱਧ ਹੈ ਭਾਵ ਉਨ੍ਹਾਂ ਦਾ ਵੱਡਾ। |
| **ਨਮੋ ਰਾਜ ਰਾਜੇਸ੍ਵਰੰ ਪਰਮ ਬ੍ਰਿੱਧੇ॥੫੧॥** | ਨਮ: ਹੋਵੇ, ਹੇ ਰਾਜਿਆਂ ਦੇ ਰਾਜੇ ਦਾ ਬੀ ਜੋ ਪਰਮ ਵੱਡਾ ਹੈ।੫੧। |
| **ਨਮੋ ਸਸਤ੍ਰ[੬੫]ਪਾਣੇ॥[੬੬]** | ਨਮ: ਹੋਵੇ, ਹੇ ਸੰਘਾਰ ਕਰਤਾ। |
| **ਨਮੋ ਅਸਤ੍ਰਮਾਣੇ॥[੬੭]** | ਨਮ: ਹੋਵੇ, ਹੇ ਤੀਰ (ਗਿਆਨ) ਵਾਲੇ। |
| **ਨਮੋ ਪਰਮ ਗਿਆਤਾ॥** | ਨਮਸਕਾਰ ਹੋਵੇ, ਹੇ ਪੂਰਨ ਤਰ੍ਹਾਂ ਨਾਲ ਜਾਣਨੇ ਵਾਲੇ। |
| **ਨਮੋ ਲੋਕ ਮਾਤਾ[੬੮]॥੫੨॥** | ਨਮ: ਹੈ, ਹੇ ਜਗਤ ਦੀ ਮਾਤਾ!੫੨। |
| **ਅਭੇਖੀ ਅਭਰਮੀ[੬੯]॥** | ਭੇਖ ਤੋਂ ਰਹਿਤ ਹੈ, ਭਰਮ ਤੋਂ ਰਹਿਤ ਹੈ, |
| **ਅਭੋਗੀ ਅਭੁਗਤੇ॥** | ਨਾ ਭੋਗਦਾ ਹੈ ਤੇ ਨਾ ਭੋਗਿਆ ਜਾਂਦਾ ਹੈ। |
| **ਨਮੋ ਜੋਗ ਜੋਗੇਸ੍ਵਰੰ ਪਰਮ ਜੁਗਤੇ[੭੦]॥੫੩॥** | ਨਮਸਕਾਰ ਹੈ ਪਰਮਗਤੀ ਰੂਪ ਜੋਗ ਦੇ ਮਾਲਕ (ਨੂੰ ਜੋ) ਪੂਰਨ ਜੋਗ ਧਾਰਨ ਵਾਲਾ (ਹੈ)।੫੩। |

---

੬੨. ਵਾ, ਮੰਥਨ ਕੀਤੇ ਜਾਣ ਤੋਂ ਪਰੇ। ੬੩. ਕਾਰਣ। ੬੪. ਜੋਗ=ਚਿਤ ਬ੍ਰਿਤੀ ਦੀ ਏਕਤਾ।
੬੫. ਸਸ=ਕਟਨਾ। ੬੬. ਪਾਣੇ=ਹੱਥ। (ਸਸ ਪਾਣੇ=ਜਿਸਦੇ ਹਥ ਵਿਚ ਕੱਟਣ ਵਾਲੀ ਵਸਤੂ ਹੋਵੇ=ਸਿੰਘਾਰਕਰਤਾ)।
੬੭. ਤੀਰ ਗਿਆਨ ਦਾ, ਯਥਾ:-"ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥...............॥ ੧੯੪ (ਪੰਨਾ-੧੩੭੪) ੬੮. ਮਾਤਾ ਤੋਂ ਭਾਵ ਮਾਨ ਦੇਣ ਵਾਲਾ ਹੈ। ਕੋਈ ਈਸ਼੍ਵਰ ਨੂੰ ਮਰਦ ਨਾ ਸਮਝੇ, ਓਹ ਲਿੰਗ ਭੇਦ ਤੋਂ ਰਹਿਤ ਹੈ। ਭਗਤ ਜਨ ਪਰਮਾਤਮਾਂ ਨੂੰ ਮਾਲਕ, ਪਿਤਾ, ਮਾਤਾ ਤੇ ਪਤੀ ਕਰਕੇ ਪ੍ਰੇਮ ਕਰਦੇ ਹਨ, ਇਹ ਭਗਤਾਂ ਦੀ ਪ੍ਰੇਮ ਬਿਵਸਥਾ ਹੈ, ਪਰਮਾਤਮਾਂ ਸ਼ੁਧ ਰੂਪ ਲਿੰਗ ਭੇਦ ਤੋਂ ਰਹਿਤ ਹੈ।
੬੯. ਯਥਾਰਥ ਗਿਆਨਵਾਨ। ੭੦. ਵਾ, ਜੋਗੀਆਂ ਦੇ ਪਰਮੇਸ਼੍ਵਰ ਪੂਰਨ ਜੁੜੇ ਹੋਏ ਨੂੰ ਨਮਸਕਾਰ।

**ਨਮੋ ਨਿੱਤ ਨਾਰਾਇਣੇ[੭੧]**
**ਕ੍ਰੂਰ ਕਰਮੇ[੭੨]॥**
**ਨਮੋ ਪ੍ਰੇਤ[੭੩] ਅਪ੍ਰੇਤ[੭੪]**
**ਦੇਵੇ ਸੁਧਰਮੇ[੭੫] ॥੫੪॥**

ਨਮ: ਹੈ, ਸਦਾ ਰਹਿਣ ਵਾਲੇ ਨੂੰ ਜੋ ਪਾਲਕ ਤੇ ਸੰਘਾਰ ਕਰਤਾ ਹੈ।
ਨਮ: ਹੋਵੇ, ਹੋ ਗਿਆ ਹੋਯਾ, ਨਾ ਗਿਆ ਹੋਯਾ, ਪ੍ਰਕਾਸ਼, ਰੂਪ, ਸ੍ਰੇਸ਼ਟ ਧਰਮ ਰੂਪ।੫੪।

**ਨਮੋ ਰੋਗ ਹਰਤਾ**
**ਨਮੋ ਰਾਗ ਰੂਪੇ॥**
**ਨਮੋ ਸਾਹ ਸਾਹੰ**
**ਨਮੋ ਭੂਪ ਭੂਪੇ॥੫੫॥**

ਨਮ: ਹੋਵੇ, ਹੇ ਦੁਖ ਦੂਰ ਕਰਨ ਵਾਲੇ!
ਨਮ: ਹੋਵੇ, ਹੇ ਅਨੰਦ ਸਰੂਪ!
ਨਮ: ਹੋ ਹੇ, ਪਾਤਸ਼ਾਹਾਂ ਦੇ ਪਾਂਤਸ਼ਾਹ!
ਨਮ: ਹੋਵੇ, ਹੇ ਰਾਜਿਆਂ ਦੇ ਰਾਜੇ!੫੫।

**ਨਮੋ ਦਾਨ ਦਾਨੇ**
**ਨਮੋ ਮਾਨ ਮਾਨੇ[੭੬]॥**
**ਨਮੋ ਰੋਗ ਰੋਗੇ[੭੭]**
**ਨਮਸਤੰ ਇਸਨਾਨੰ॥੫੬॥**

ਨਮ: ਹੋਵੇ, ਦਾਨਾਂ ਦੇ ਦੇਣੇ ਵਾਲੇ!
ਨਮ: ਹੋਵੇ, ਵੱਡਿਆਂ ਤੋਂ ਵੱਡੇ ਨੂੰ!
ਨਮ: ਹੋਵੇ, ਹੇ ਦੁੱਖਾਂ ਦੇ ਦੁੱਖ ਨੂੰ।
ਨਮ: ਹੈ ਤੈਨੂੰ, ਹੇ ਸ਼ੁੱਧ ਸਰੂਪ।੫੬।

**ਨਮੋ ਮੰਤ੍ਰ ਮੰਤ੍ਰੰ[੭੮]॥**
**ਨਮੋ ਜੰਤ੍ਰ ਜੰਤ੍ਰੰ[੭੯]॥**
**ਨਮੋ ਇਸਟ[੮੦] ਇਸਟੇ॥**
**ਨਮੋ ਤੰਤ੍ਰ ਤੰਤ੍ਰੰ[੮੧]॥੫੭॥**

ਨਮ:ਹੈ ਤੈਨੂੰ, ਜੋ ਮੰਤ੍ਰਾਂ ਦਾ ਸਿਰ ਮੰਤ੍ਰ ਹੈ।
ਨਮ: ਹੈ, ਜੋ ਜੰਤ੍ਰਾਂ ਦਾ ਸਿਰ ਜੰਤ੍ਰ ਹੈ!
ਨਮ: ਹੈ, ਪੂਜਨ ਯੋਗ ਤੇ ਪੂਜਨ ਵਾਲੇ ਨੂੰ
ਨਮ: ਹੈ ਤੰਤ੍ਰਾਂ ਦੇ ਤੰਤ੍ਰ ਨੂੰ।੫੭।

**ਸਦਾ ਸੱਚਦਾਨੰਦ ਸਰਬੰ ਪ੍ਰਨਾਸੀ॥**
**ਅਨੂਪੇ ਸਰੂਪੇ ਸਮਸਤੁਲ ਨਿਵਾਸੀ ॥੫੮॥**

ਨਿਤ ਸਤ ਚਿਤ ਅਨੰਦ ਸਭ ਦੇ ਸੰਘਾਰ (ਲੈ) ਕਰਨ ਵਾਲਾ ਹੈ। ਉਪਮਾਂ (ਤੇ) ਰੂਪ ਤੋਂ ਰਹਿਤ, ਸਭ ਵਿਚ ਨਿਵਾਸ ਕਰਨ ਵਾਲਾ ਹੈ।੫੮।

---

੭੧. ਨਾਰਾਯਣ=ਵਿਸ਼ਨੂ, ਪਾਲਣਹਾਰ। ੭੨. ਕ੍ਰੂਰ ਕਰਮੇ=ਦੁੱਖ ਦਾਤਾ। ਲੈ ਕਰਤਾ। ੭੩. ਜੜ੍ਹ ੭੪. ਚੇਤਨ ੭੫. ਦੇਵੇਸ਼=ਇੰਦ੍ਰ। ਸੁਧਰਮਾ=ਇੰਦ੍ਰ ਦੀ ਸਭਾ। ੭੬. ਮਾਨ ਮਾਣਨ ਵਾਲੇ। ੭੭. ਇਹ ਲਾਡਮਈ ਸਤੁਤੀ ਹੈ ਜਿਕੁਰ ਕਬੀਰ ਜੀ ਨੇ ਗਿਆਨ ਨੂੰ ਬਲਾ ਕਿਹਾ ਹੈ, ਯਥਾ "......ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ'॥੧੮੧॥, (ਪੰਨਾ-੧੩੭੪) ਇਸ ਵਿਚ ਪ੍ਰਾਪਤੀ ਵਿਚ ਜਗਜਾਸੂ ਨੂੰ ਜੋ ਔਖਜਾਈਆਂ ਹੁੰਦੀਆਂ ਹਨ, ਉਨ੍ਹਾਂ ਦੀ ਸੂਚਨਾ ਹੈ। ਪੰ: ਭਾਈ ਹਜ਼ਾਰਾ ਸਿੰਘ ਜੀ ਗਿਆਨੀ ਇਹ ਅਰਥ ਕੀਤਾ ਕਰਦੇ ਸਨ ਕਿ ਈਸ਼੍ਰਰ ਰੋਗਾਂ ਨੂੰ ਰੋਗ ਰੂਪ ਹੈ। ਜਿਕੁਰ ਰੋਗ ਤੰਦਰੁਸਤੀ ਨੂੰ ਦੂਰ ਕਰਦਾ ਹੈ, ਤਿਵੇਂ ਈਸ਼੍ਰਰ ਰੋਗ ਨੂੰ ਦੂਰ ਕਰਨੇ ਵਾਲੀ ਦਵਾ ਹੈ ਜੋ ਸਾਡੇ ਲਈ ਚੰਗੀ, ਪਰ ਰੋਗਾਂ ਲਈ ਤਾਂ ਰੋਗ ਰੂਪ ਹੈ, ਇਸ ਪ੍ਰਕਾਰ ਈਸ਼ਵਰ ਸਾਡੇ ਦੁਖਾਂ ਨੂੰ ਦੁਖ ਰੂਪ ਹੈ; ਕਿਉਂਕਿ ਉਨ੍ਹਾਂ ਨੂੰ ਕੱਟਦਾ ਹੈ, ਅਰਥ ਇਹ ਹੈ ਕਿ ਸਾਡੇ ਲਈ ਸੁਖ ਸਰੂਪ ਹੈ। ੭੮. ਮੰਤ੍ਰ=ਉਹ ਜਪ ਜੋ ਕਾਰਜ ਸਿੱਧੀ ਲਈ ਲੋਕ ਜਪਦੇ ਹਨ, ਸੋ ਕਾਰਜ ਸਿੱਧੀ ਬੀ ਤੂੰਹੋਂ ਹੈਂ। ੭੯. ਜੰਤ੍ਰ=ਯੰਤ੍ਰ=ਕਾਗਜ਼ ਤੇ ਲਿਖੇ ਨਕਸ਼ੇ ਯਾ ਪਦ ਕਾਰਜ ਲਈ ਬਨਾਉਂਦੇ ਹਨ। ੮੦. ਇਸ਼ਟ ਦੇਵਤਾ ਜਿਸਦਾ ਪੂਜਨ ਧਰਕੇ ਮੰਤ੍ਰ ਪੜ੍ਹਦੇ ਹਨ। ਇਸ਼ਟ=ਪੂਜਨ ਕਰਨ ਵਾਲਾ। ਇਸ ਦਾ ਅਰਥ ਹੈ ਪਜਾਰਾ ਪਰ ੫੬ ਸਲੋਕ ਵਿਚ ਸਾਰੇ ਕਾਰਜ ਸਾਧਕ ਜਤਨਾਂ ਦਾ ਵਰਣਨ ਹੈ। ਜਗ ਆਦਿ ਸੁਭ ਕੰਮਾਂ ਨੂੰ ਬੀ ਆਖਦੇ ਹਨ। ੮੧. ਤੰਤ੍ਰ=ਝਾੜੇ। ਅਸਲ ਵਿਚ ਤੰਤ੍ਰ ਵਿਦਜਾ ਵਿਚ ਝਾੜੇ ਤਵੀਤ ਜਪ ਆਦਿ ਸ਼ਾਮਲ ਹਨ।

| | |
|---|---|
| ਸਦਾ ਸਿੱਧਿਦਾ ਬੁੱਧਿਦਾ ਬ੍ਰਿੱਧ ਕਰਤਾ॥ | ਸਦੀਵ ਕਾਮਨਾਂ (ਦਾ) ਦਾਤਾ, ਅਕਲ ਦਾ ਦਾਤਾ (ਅਰ) ਵਾਧਾ ਕਰਨ ਵਾਲਾ (ਹੈ)। |
| ਅਧੋ ਉਰਧ ਅਰਧੰ ਅਘੰ ਓਘ ਹਰਤਾ॥ ੮੯॥ | ਹੇਠਾਂ ਉੱਤੇ ਮੱਧ ਵਿਚ ਪਾਪਾਂ (ਦੇ) ਸਮੂਹ ਨਾਸ਼ ਕਰਨ ਵਾਲਾ ਹੈ। ੮੯। |
| ਪਰੰ ਪਰਮ ਪਰਮੇਸ੍ਵਰੰ ਪ੍ਰੋਛ[੮੨] ਪਾਲੰ॥ | ਵਡਿਆਂ ਤੋਂ ਵੱਡਾ ਪਰਮੇਸ਼ੁਰ ਗੁਪਤ ਸਾਰ ਲੈਣ ਵਾਲਾ, ਪਾਲਨਾ ਕਰਨੇ ਵਾਲਾ ਹੈ। |
| ਸਦਾ ਸਰਬਦਾ ਸਿੱਧ ਦਾਤਾ ਦਿਆਲੰ॥੯੦॥ | ਸਦੀਵ ਨਿਤ ਕਾਮਨਾਂ ਪੂਰੀ ਕਰਨ ਵਾਲਾ (ਤੇ) ਦਯਾਲੂ (ਹੈ)। ੯੦। |
| ਅਛੇਦੀ ਅਭੇਦੀ | ਨਾ ਟੁੱਟਣ ਵਾਲਾ, ਨਾ ਭੱਜਣ ਵਾਲਾ, |
| ਅਨਾਮੰ ਅਕਾਮੰ॥ | ਨਾਮ ਤੋਂ ਰਹਿਤ, ਇੱਛਾ ਤੋਂ ਰਹਿਤ। |
| ਸਮਸਤੋ ਪਰਾਜੀ[੮੩] | ਸਭ ਪੁਰ ਪ੍ਰਕਾਸ਼ ਰੂਪ (ਰਾਜਾ) |
| ਸਮਸਤਸਤੁ ਧਾਮੰ॥੯੧॥ | ਸਭ ਥਾਵਾਂ ਵਿਚ ਹੈ ਘਰ ਜਿਸਦਾ। ੯੧। |
| ਤੇਰਾ ਜੋਰੁ॥ | ਤੇਰਾ ਬਲ (ਸਹਾਇਤਾ ਕਰੇ)। |
| ਚਾਚਰੀ ਛੰਦ॥ | ਨਾਮ ਹੈ ਛੰਦ ਦਾ। |
| ਜਲੇ ਹੈਂ॥ | (ਹੇ ਪ੍ਰਭੂ ਤੂੰ) ਜਲ ਵਿਚ (ਵਜਾਪਕ) ਹੈਂ। |
| ਥਲੇ ਹੈਂ॥ | ਥਲ ਵਿਚ (ਤੂੰ ਵਜਾਪਕ) ਹੈਂ। |
| ਅਭੀਤ[੮੪] ਹੈਂ॥ | ਡਰ ਦਾਤਾ ਨਹੀਂ ਹੈਂ। |
| ਅਭੈ ਹੈਂ॥੯੨॥ | ਵਾ, ਉਹਲੇ ਨਹੀਂ। ਭੈ ਰਹਿਤ ਹੈਂ। ੯੨। |
| ਪ੍ਰਭੂ ਹੈਂ॥ | ਵੱਡਾ (ਪ੍ਰਤਾਪਵਾਨ) ਹੈਂ। |
| ਅਜੂ[੮੫] ਹੈਂ॥ | ਅਚੱਲ ਹੈਂ। |
| ਅਦੇਸ[੮੬] ਹੈਂ॥ | ਦੇਸ ਤੋਂ ਰਹਿਤ ਹੈਂ। |
| ਅਭੇਸ ਹੈਂ॥੯੩॥ | ਭੇਖ (ਰੂਪ) ਤੋਂ ਰਹਿਤ ਹੈਂ। ੯੩। |
| ਭੁਜੰਗ ਪ੍ਰਯਾਤ ਛੰਦ॥ | ਨਾਮ ਹੈ ਛੰਦ ਦਾ। |
| ਅਗਾਧੇ ਅਬਾਧੇ[੮੭]॥ | ਅਪਾਰ (ਹੈ), ਨਾਸ ਤੋਂ ਰਹਿਤ ਹੈ। |
| ਅਨੰਦੀ ਸਰੂਪੇ॥ | ਪ੍ਰਸਿੰਨ ਰੂਪ ਵਾਲਾ ਹੈ। |
| ਨਮੋ ਸਰਬ ਮਾਨੇ॥ | ਨਮ: ਹੈ ਸਭ ਵਿਖੇ ਵਡਿਆਈ ਵਾਲੇ ਨੂੰ। |
| ਸਮਸਤੀ ਨਿਧਾਨੇ[੮੮]॥੯੪॥ | (ਜੋ) ਸਭ ਨੂੰ ਧਾਰਨੇ ਵਾਲਾ ਹੈ। ੯੪। |

੮੨. ਪ੍ਰੋਛ=ਪਰੋਕਸ਼=ਗੁਪਤ, ਪਰਮ ਗਜਾਨੀ। ੮੩. ਉਪਰਾਜਨਾ=ਪੈਦਾ ਕਰਨਾ। ਸਮਸਤੋਪਰਾਜੀ=ਸਭ ਦਾ ਪੈਦਾ ਕਰਨੇ ਵਾਲਾ ਭਾਵ ਵਜਾਪਕ ਹੈ। ੮੪. ਅੰਕ ੯੯ ਤੋਂ ਅਭੀਤ ਦਾ ਅਰਥ ਡਰ ਨਾ ਦੇਣ ਵਾਲਾ ਸਹੀ ਹੁੰਦਾ ਹੈ। ਭੀਤ=ਭੈ-ਦਾਇਕ ਪਰ ਅਭੀਤ=ਭੈ ਨਾ ਦੇਨ ਵਾਲਾ। ੮੫. ਜੁ=ਹਿਲਨਾ। ੮੬. ਸਰਬ ਵਜਾਪੀ ਹੈ। ੮੭. ਬਾਧ=ਹਤ, ਨਾਸ਼। ੮੮. ਵਾ, ਸਭ ਸ਼ੈਆਂ ਦਾ ਖ਼ਜ਼ਾਨਾ।

| | |
|---|---|
| ਨਮਸਤ੍ਵੰ ਨ੍ਰਿਨਾਥੇ[੮੯]॥ | ਨਮ: ਹੈ ਤੈਨੂੰ, ਹੇ ਮਾਲਕ ਤੋਂ ਰਹਿਤ। |
| ਨਮਸਤ੍ਵੰ ਪ੍ਰਮਾਥੇ॥ | ਨਮ: ਹੈ ਤੈਨੂੰ, ਹੇ ਭਲੀ ਪ੍ਰਕਾਰ ਮੰਥਨਵਾਲੇ! |
| ਨਮਸਤ੍ਵੰ ਅਗੰਜੇ॥ | ਨਮ: ਹੈ ਤੈਨੂੰ, ਹੇ ਨਾਸ਼ ਤੋਂ ਰਹਿਤ। |
| ਨਮਸਤ੍ਵੰ ਅਭੰਜੇ॥੯੫॥ | ਨਮ: ਹੈ ਤੈਨੂੰ, ਹੇ ਟੁੱਟਣ ਤੋਂ ਰਹਿਤ।੯੫। |
| ਨਮਸਤ੍ਵੰ ਅਕਾਲੇ[੯੦]॥ | ਨਮ: ਹੈ ਤੈਨੂੰ, ਹੇ ਸਮੇਂ ਤੋਂ ਰਹਿਤ। |
| ਨਮਸਤ੍ਵੰ ਅਪਾਲੇ[੯੧]॥ | ਨਮ: ਹੈ ਤੈਨੂੰ, ਹੇ ਪਾਲਨਾ ਤੋਂ ਰਹਿਤ। |
| ਨਮੋ ਸਰਬ ਦੇਸੇ[੯੨]॥ | ਨ: ਹੋਵੇ, ਹੇ ਸਭ ਦੇਸਾਂ (ਦੇ ਵਾਲੀ)! |
| ਨਮੋ ਸਰਬ ਭੇਸੇ॥੯੬॥ | ਨਮ: ਹੋਵੇ, ਹੇ ਸਭ ਰੂਪਾਂ ਵਾਲੇ!੯੬। |
| ਨਮੋ ਰਾਜ ਰਾਜੇ[੯੩]॥ | ਨ: ਹੋਵੇ, ਹੇ ਸਭ ਰਾਜਿਆਂ ਦੇ ਰਾਜੇ! |
| ਨਮੋ ਸਾਜ ਸਾਜੇ॥ | ਨ: ਹੋਵੇ, ਹੇ ਰਚਨਾਂ ਦੇ ਰਚਨਵਾਲੇ। |
| ਨਮੋ ਸਾਹ ਸ਼ਾਹੇ॥ | ਨਮ: ਹੋਵੇ, ਹੇ ਸ਼ਾਹਾਂ ਦੇ ਸ਼ਾਹ। |
| ਨਮੋ ਮਾਹ ਮਾਹੇ[੯੪]॥੯੭॥ | ਨਮ: ਹੋਵੇ, ਹੇ ਚੰਦਾਂ ਦੇ ਚੰਦ।੯੭। |
| ਨਮੋ ਗੀਤ ਗੀਤੇ[੯੫]॥ | ਨਮ: ਹੈ ਤੈਨੂੰ, ਹੇ ਰਾਗਾਂ ਦੇ ਰਾਗ। |
| ਨਮੋ ਪ੍ਰੀਤ ਪ੍ਰੀਤੇ[੯੬]॥ | ਨ: ਹੈ ਤੈਨੂੰ, ਹੇ ਪਜਾਰਾਂ ਦੇ ਪਜਾਰ। |
| ਨਮੋ ਰੋਖ ਰੋਖੇ[੯੭]॥ | ਨਮ: ਹੈ ਤੈਨੂੰ, ਕ੍ਰੋਧ ਦੇ ਕ੍ਰੋਧ। |
| ਨਮੋ ਸੋਖ ਸੋਖੇ[੯੮]॥੯੮॥ | ਨ: ਹੈ, ਹੇ ਸੁੱਕ ਨੂੰ ਸੁਕਾਉਣ ਵਾਲੇ।੯੮। |
| ਨਮੋ ਸਰਬ ਰੋਗੇ[੯੯]॥ | ਨ: ਹੈ ਤੈਨੂੰ, ਹੇ ਸਭਦੇ ਤੋੜਨ ਵਾਲੇ। |
| ਨਮੋ ਸਰਬ ਭੋਗੇ[੧੦੦]॥ | ਨਮ: ਹੈ ਤੈਨੂੰ, ਹੇ ਸਭ ਦੇ ਭੋਗ। |
| ਨਮੋ ਸਰਬ ਜੀਤੰ॥ | ਨਮ: ਹੈ ਤੈਨੂੰ, ਸਭ ਪੁਰ ਫਤਹਮੰਦ। |
| ਨਮੋ ਸਰਬ ਭੀਤੰ॥੯੯॥ | ਨਮ: ਹੈ ਤੈਨੂੰ, ਜੋ ਸਭ ਨੂੰ ਭੈ-ਦਾਇਕ (ਹੈਂ)।੯੯। |
| ਨਮੋ ਸਰਬ ਗਿਆਨੰ॥ | ਨਮ: ਹੋਵੇ, ਪੂਰਨ ਗਿਆਨ ਵਾਲੇ ਨੂੰ। |
| ਨਮੋ ਪਰਮ ਤਾਨੰ[੧੦੧]॥ | ਨਮ: ਹੋਵੇ, ਸਰਬ ਸਮਰੱਥ ਨੂੰ। |

੮੯. ਜਿਸਦਾ ਮਾਲਕ ਨਾ ਹੋਵੇ। ਜੋ ਆਪ ਮਾਲਕ ਹੈ। ੯੦. ਸਦਾ ਸਤ। ੯੧. ਜਿਸਨੂੰ ਕਿਸੇ ਨਾ ਪਾਲਿਆ ਹੋਵੇ। ਵਾ ਪਾਲ=ਹਦ ਰਹਿਤ। ੯੨. ਵਜਾਪਕ। ੯੩. ਤੇਜ ਦੇ ਤੇਜ। ੯੪. ਪਰਮ ਸੁੰਦਰ। ੯੫. ਆਨੰਦ ਸ੍ਰੂਪ। ੯੬. ਪ੍ਰੇਮ ਰੂਪ। ੯੭. ਸਿੰਘਾਰ ਕਰਤਾ। ੯੮. ਸਿੰਘਾਰ ਕਰਤਾ। ਕ੍ਰੋਧ ਦਾ ਬੀ ਕ੍ਰੋਧ, ਭਾਵ ਕ੍ਰੋਧ ਨੂੰ ਕ੍ਰੋਧ ਨਾਲ ਮਾਰਨੇ ਵਾਲਾ। ਸੋਖ ਨੂੰ ਬੀ ਸੋਖ, ਅਭਾਵ=ਕਰਨੇ ਵਾਲਾ। ੯੯. ਰੁਜ੍ ਧਾਤੂ=ਤੋੜ ਦੇਣਾ। ਭਾਵ ਸਭ ਨੂੰ ਤੋੜਨੇ ਅਰਥਾਤ ਲੈ ਕਰਨੇ ਵਾਲਾ ਹੈਂ। ਯਾ ਦੁਖਾਂ ਸੁਖਾਂ ਦੇ ਦੇਣ ਵਾਲਾ ਹੈ, ਯਥਾ "ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ ਕੋਈ ਲਾਗਿ ਨਾ ਸਕੈ ਬਿਨੁ ਹਰਿ ਕਾ ਲਾਇਆ॥" (੧੯੮) ੧੦੦. ਆਨੰਦ ਰੂਪ। ੧੦੧. ਤਾਨ, ਬਲ।

| | |
|---|---|
| ਨਮੋ ਸਰਬ ਮੰਤ੍ਰੇ[੧੦੨]॥ | ਨਮ: ਹੋਵੇ, ਸੰਪੂਰਣ ਗਿਆਨ ਰੂਪ ਨੂੰ। |
| ਨਮੋ ਸਰਬ ਜੰਤ੍ਰੇ[੧੦੩]॥੭੦॥ | ਨਮ: ਹੋਵੇ, ਪੂਰਣ ਸਾਧਨ (ਰੂਪ ਨੂੰ)। ੭੦। |
| ਨਮੋ ਸਰਬ ਦ੍ਰਿੱਸੇ॥ | ਨਮ: ਹੈ, ਸਭ ਦੇ ਦੇਖਣ ਵਾਲੇ ਨੂੰ। |
| ਨਮੋ ਸਰਬ ਕ੍ਰਿੱਸੇ[੧੦੪]॥ | ਨਮ: ਹੈ, ਸਭਨੂੰ ਖਿੱਚਣ ਵਾਲੇ ਨੂੰ। |
| ਨਮੋ ਸਰਬ ਰੰਗੇ॥ | ਨਮ: ਹੋਵੇ, ਸਭ ਰੰਗਾਂ ਵਾਲੇ ਨੂੰ। |
| ਤ੍ਰਿਭੰਗੀ ਅਨੰਗੇ[੧੦੫]॥੭੧॥ | ਤਿੰਨਾਂ ਲੋਕਾਂ (ਯਾ ਦੇਵਤਿਆਂ) ਦਾ ਸੰਘਾਰ ਕਰਤਾ, (ਪਰ ਆਪ) ਸਰੀਰ (ਅਕਾਰ) ਤੋਂ ਰਹਿਤ। ੭੧। |
| ਨਮੋ ਜੀਵ ਜੀਵੰ॥ | ਨਮ: ਹੋਵੇ, ਹੇ ਜੀਵਾਂ ਦੀ ਬੀ ਜਿੰਦ। |
| ਨਮੋ ਬੀਜ ਬੀਜੇ[੧੦੬]॥ | ਨਮ: ਹੋਵੇ, ਹੇ ਬੀਜਾਂ ਦੇ ਬੀਜ। |
| ਅਖਿੱਜੇ[੧੦੭] ਅਭਿੱਜੇ[੧੦੮]॥ | ਖੇਦ ਤੋਂ ਰਹਿਤ ਟੁੱਟਣ ਤੋਂ ਰਹਿਤ। |
| ਸਮਸਤੰ ਪ੍ਰਸਿੱਜੇ[੧੦੯]॥੭੨॥ | ਸੰਪੂਰਨ ਰੂਪ (ਕਰਕੇ) ਪ੍ਰਸੰਨ। ੭੨। |
| ਕ੍ਰਿਪਾਲੰ ਸਰੂਪੇ | ਦਯਾਵਾਨ ਸਰੂਪ ਵਾਲਾ (ਹੈ) |
| ਕੁਕਰਮੰ ਪ੍ਰਣਾਸੀ॥ | ਬੁਰੇ ਕਰਮਾਂ ਨੂੰ ਨਾਸ਼ ਕਰਨ ਵਾਲਾ ਹੈ। |
| ਸਦਾ ਸਰਬ ਦਾ ਰਿੱਧ ਸਿੱਧ ਨਿਵਾਸੀ॥੭੩॥ | ਨਿੱਤ ਸਦੀਵ ਰਿਧੀਆਂ (ਤੇ) ਸਿੱਧੀਆਂ ਨਿਵਾਸ ਕਰਦੀਆਂ ਹਨ (ਜਿਸ ਵਿਚ)। ੭੩। |
| ਚਰਪਟ ਛੰਦ॥ ਤ੍ਵ ਪ੍ਰਸਾਦਿ॥ | ਨਾਮ ਛੰਦ। ਤੇਰੀ ਕ੍ਰਿਪਾ ਦੁਆਰਾ। |
| ਅੰਮ੍ਰਿਤ[੧੧੦] ਕਰਮੇ[੧੧੧]॥ | ਸਥਿਰ ਕੰਮ ਵਾਲਾ। |
| ਅੰਬ੍ਰਿਤ[੧੧੨] ਧਰਮੇ॥ | ਹਦ ਤੋਂ ਰਹਿਤ ਹੈ ਧਰਮ (ਜਿਸਦਾ)। |
| ਅਖੱਲ ਜੋਗੇ[੧੧੩]॥ | ਅਟੱਲ ਜੋਗ ਵਾਲਾ ਹੈਂ ਤੇ |
| ਅਚੱਲ ਭੋਗੇ[੧੧੪]॥੭੪॥ | ਅਟੱਲ ਭੋਗ ਵਾਲਾ (ਹੈਂ ਤੂੰ)। ੭੪। |
| ਅਚੱਲ ਰਾਜੇ॥ | ਅਟੱਲ ਰਾਜ ਵਾਲਾ ਤੇ |
| ਅਟੱਲ ਸਾਜੇ॥ | ਅਟੱਲ ਰਚਨਾਂ ਵਾਲਾ (ਹੈਂ ਤੂੰ)। |
| ਅਖੱਲ ਧਰਮੰ॥ | ਸਾਰੇ ਧਰਮ (ਹਨ ਤੇਰੇ)। |
| ਅਲੱਖ ਕਰਮੰ॥੭੫॥ | ਅਗੰਮ ਕੰਮ (ਹਨ ਤੇਰੇ)। ੭੫। |

੧੦੨. ਮੰਤ੍ਰ=ਜਾਪ, ਗਿਆਨ। ੧੦੩. ਸਾਧਨ, ਕਾਰਨ, ਕਲਾ, ਭਾਵ ਸੰਸਾਰ ਦਾ ਪ੍ਰਬੰਧ ਕਰਤਾ। ਕ੍ਰਿੱਸੰ=ਖਿੱਚਣ ਵਾਲਾ। ੧੦੫. ਵਾ, ਸੁੰਦਰ। ੧੦੬. ਮੂਲ ਕਾਰਣ। ੧੦੭. ਸੁਖ ਸਰੂਪ। ੧੦੮. ਪੂਰਣ, ਜੋ ਵੰਡਿਆ ਨਾ ਜਾਏ। ੧੦੯. ਨਾ ਖਿਝਣ ਵਾਲੇ ਨਾ ਤੁਠਣ ਵਾਲੇ ਹੋ ਪਰ ਫੇਰ ਸਭ ਪਰ ਦਿਆਲੂ ਹੋ। ੧੧੦. ਜੋ ਕਦੀ ਨਾ ਮਰੇ। ਅਟੱਲ ਕਰਮ "ਆਪਿ ਸਤਿ ਕੀਆ ਸਭੁ ਸਤਿ"। (ਸੁਖਮਨੀ, ਪੰਨਾ-੨੯੪) ੧੧੧. ਸਚੇ ਤੇਰੇ ਕਰਣੇ ਸਰਬ ਬੀਚਾਰ॥ (੪੬੩) ੧੧੨. ਅਨੇਕ ਬੀੜਾਂ ਵਿਚ ਪਾਠ ਅਬ੍ਰਿਤ ਹੈ। ਅ+ਬ੍ਰਿਤਿ=ਘੇਰੇ ਤੋਂ ਰਹਿਤ, ਹੱਦ ਤੋਂ ਰਹਿਤ। ਵਾ ਆਵ੍ਰਿਤ=ਸਭ ਧਰਮਾਂ ਦੇ ਉਪਰ ਆਛਾਦਿਤ ਹੈ ਤੇਰਾ ਧਰਮ। ੧੧੩. ਵਾ ਸਭ ਨਾਲ ਮਿਲਿਆ ਹੋਇਆ। ੧੧੪. ਸਦਾ ਆਨੰਦ। ਵਾ, ਭਾਵ।

| | |
|---|---|
| ਸਰਬੰ ਦਾਤਾ॥ | (ਤੂੰ) ਸਭ ਨੂੰ ਦੇਣ ਵਾਲਾ ਹੈਂ। |
| ਸਰਬੰ ਗਿਆਤਾ॥ | ਸਭ ਨੂੰ ਜਾਨਣ ਵਾਲਾ। |
| ਸਰਬੰ ਭਾਨੇ॥ | ਸਭ ਨੂੰ ਪ੍ਰਕਾਸ਼ਣ ਵਾਲਾ। |
| ਸਰਬੰ ਮਾਨੇ[੧੧੫]॥੭੬॥ | ਸਭ ਪੁਰ ਵਡਿਆਈ ਵਾਲਾ। ੭੬। |
| | |
| ਸਰਬੰ ਪ੍ਰਾਣੰ॥ | ਸਭ ਦੀ ਜਿੰਦ (ਹੈਂ ਤੂੰ)। |
| ਸਰਬੰ ਤ੍ਰਾਣੰ॥ | ਸਭ ਦੀ ਰੱਖਜਾ ਕਰਨ ਵਾਲਾ। |
| ਸਰਬੰ ਭੁਗਤਾ[੧੧੬]॥ | ਸਭਨੂੰ ਲੈ ਕਰਨੇ ਵਾਲਾ। |
| ਸਰਬੰ ਜੁਗਤਾ॥੭੭॥ | ਸਭ ਨਾਲ ਜੁੜਿਆ (ਹੈਂ ਤੂੰ)। ੭੭। |
| | |
| ਸਰਬੰ ਦੇਵੰ[੧੧੭]॥ | ਸਭ ਲਈ ਪ੍ਰਕਾਸ਼ਮਾਨ। |
| ਸਰਬੰ ਭੇਵੰ॥ | ਸਭ ਤੋਂ ਗੁਪਤ। |
| ਸਰਬੰ ਕਾਲੇ[੧੧੮]॥ | ਸਭ ਦਾ ਕਾਲ (ਤੇ) |
| ਸਰਬੰ ਪਾਲੇ॥੭੮॥ | ਸਭ (ਦਾ) ਪਾਲਕ। ੭੮। |
| | |
| ਰੂਆਲ ਛੰਦ॥ ਤ੍ਵਪ੍ਰਸਾਦਿ॥ | ਨਾਮ ਛੰਦ ਦਾ। ਤੇਰੀ ਕ੍ਰਿਪਾ ਦੁਆਰਾ। |
| | |
| ਆਦਿ ਰੂਪ | ਸਭ ਤੋਂ ਪਹਿਲੇ (ਸੀ) ਸਰੂਪ (ਤੇਰਾ), |
| ਅਨਾਦਿ[੧੧੯] ਮੂਰਤ | ਆਦਿ ਰਹਿਤ ਹੈ ਵਜੂਦ (ਤੇਰਾ), |
| ਅਜੋਨ ਪੁਰਖ ਅਪਾਰ॥ | ਜਨਮ ਤੋਂ ਰਹਿਤ, ਪੂਰਣ, ਪਾਰ ਤੋਂ ਰਹਿਤ (ਹੈਂ ਤੂੰ)। |
| | |
| ਸਰਬ ਮਾਨ ਤ੍ਰਿਮਾਨ | ਸਭ ਤੋਂ ਵਡਿਆਈ (ਦੇ ਜੋਗ), |
| | ਤਿੰਨਾਂ ਕਾਲਾਂ ਵਿਚ ਵਡਿਆਈ ਵਾਲਾ, |
| ਦੇਵ ਅਭੇਵ ਆਦਿ ਉਦਾਰ॥ | ਪ੍ਰਕਾਸ਼ ਰੂਪ, ਭੇਦ ਤੋਂ ਰਹਿਤ, |
| | ਮੂਲ (ਕਾਰਣ) ਤੇ ਦਾਤਾ (ਹੈਂ)। |
| | |
| ਸਰਬ ਪਾਲਕ ਸਰਬ ਘਾਲਕ[੧੨੦] | ਸਭ ਨੂੰ ਪਾਲਣ ਵਾਲਾ, ਸਭ ਨੂੰ ਮਾਰਨ ਵਾਲਾ ਤੇ |
| ਸਰਬ ਕੋ ਪੁਨ ਕਾਲ॥ | ਸਭ ਦੀ ਫੇਰ ਮੌਤ (ਹੈਂ)। |
| ਜੱਤ੍ਰ ਤੱਤ੍ਰ[੧੨੧] ਬਿਰਾਜ ਹੀ | ਜਿੱਥੇ ਕਿੱਥੇ ਬਿਰਾਜਮਾਨ ਹੈ |
| ਅਵਧੂਤ ਰੂਪ ਰਸਾਲ[੧੨੨]॥੭੯॥ | ਅਤੀਤ ਰੂਪ ਵਿਚ (ਫਿਰ) ਰਸਮਯ (ਹੈਂ ਤੂੰ)। ੭੯। |

---

੧੧੫. ਜਾਂ, ਸਾਰੇ (ਤੈਨੂੰ) ਮੰਨਦੇ ਹਨ। ੧੧੬. ਭੁਗਤ=ਖੁਰਾਕ।
੧੧੭. ਦਵ=ਪ੍ਰਕਾਸ਼ੇ। ਜਾਂ, ਪੂਜਜ। ੧੧੮. ਜਾਂ, ਜੋ ਸਦਾ ਹੋਵੇ। ੧੧੯. ਜਿਸਦਾ ਆਦ ਨ ਹੋਵੇ।
੧੨੦. ਘਾਲਨਾ, 'ਕਰਨੇ' ਨੂੰ ਬੀ ਕਹਿੰਦੇ ਹਨ। ਇਸ ਤੋਂ ਘਾਲਕ ਦਾ ਅਰਥ ਉਤਪਤ ਕਰਤਾ ਬੀ ਲਾਉਂਦੇ ਹਨ।
੧੨੧. ਹਰ ਥਾਂ। ੧੨੨. ਭਾਵ ਇਕ ਪਾਸੇ ਤੂੰ ਸਭ ਰਸਾਂ ਤੋਂ ਅਤੀਤ ਹੈਂ ਦੂਜੇ ਪਾਸੇ ਰਸੀਆ ਹੈਂ।

**ਨਾਮ ਠਾਮ ਨ ਜਾਤਿ ਜਾਕਰ**
**ਰੂਪ ਰੰਗ ਨ ਰੇਖ॥**
(ਜਿਸਦਾ) ਨਾਉਂ, ਥਾਉਂ, ਜਾਤ,
ਰੂਪ ਰੰਗ ਤੇ ਨਿਸ਼ਾਨ ਨਹੀਂ ਹੈ।

**ਆਦਿ ਪੁਰਖ ਉਦਾਰ[੧੨੩]**
**ਮੂਰਤਿ ਅਜੋਨਿ ਆਦਿ ਅਸੇਖ॥**
(ਸਭਤੋਂ) ਪਹਿਲਾ ਪੁਰਖ, ਉਦਾਰ ਸ੍ਰੂਪ (ਹੈ ਜਿਸਦਾ),
ਜਨਮ ਤੋਂ ਰਹਿਤ, ਮੁੱਢ (ਕਾਰਣ ਹੈ) (ਤੇ) ਪਰੀ ਪੂਰਣ(ਹੈ)।

**ਦੇਸ ਔਰ ਨ ਭੇਸ ਜਾਕਰ**
**ਰੂਪ ਰੇਖ ਨ ਰਾਗ॥**
ਥਾਉਂ ਅਤੇ ਨਹੀਂ ਹੈ ਭੇਸ ਜਿਸ ਦਾ,
ਸ਼ਕਲ ਨਿਸ਼ਾਨ ਨਹੀਂ ਹੈ ਤੇ ਕਾਮਨਾ ਨਹੀਂ ਹੈ (ਜਿਸਨੂੰ)।

**ਜੱਤ੍ਰ ਤੱਤ੍ਰ ਦਿਸਾ ਵਿਸਾ**
**ਹੁਇ ਫੈਲਿਓ ਅਨੁਰਾਗੁ[੧੨੪]॥੮੦॥**
ਜਿੱਥੇ ਕਿੱਥੇ (ਤੇ) ਲਾਂਭਾਂ ਸਾਂਭਾਂ (ਵਿਚ)
ਪਸਰ ਰਿਹਾ ਹੈ ਪ੍ਰੇਮ ਰੂਪ ਹੋਕੇ। ੮੦।

**ਨਾਮ ਕਾਮ ਬਿਹੀਨ ਪੇਖਤ**
**ਧਾਮ ਹੂੰ ਨਹਿ ਜਾਹਿ[੧੨੫]॥**
ਨਾਉਂ (ਤੇ) ਕਾਮਨਾਂ ਤੋਂ ਬਿਨਾ ਦੇਖੀਦਾ ਹੈ (ਜੋ ਤੇ)
ਘਰ ਬੀ ਨਹੀਂ ਹੈ ਜਿਸਦਾ।

**ਸਰਬ ਮਾਨ ਸਰਬੱਤ੍ਰ ਮਾਨ ਸਦੈਵ ਮਾਨਤ ਤਾਹਿ[੧੨੬]॥**
ਸਾਰੇ (ਲੋਕ) ਮੰਨਦੇ ਹਨ, ਸਭ ਥਾਂ ਮੰਨਦੇ ਹਨ ਤੇ ਸਦਾ ਮੰਨਦੇ ਹਨ ਉਸਨੂੰ।

**ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ[੧੨੭]॥**
(ਉਸਦਾ) ਸਰੂਪ (ਤਾਂ) ਇਕੋ ਹੈ (ਪਰ ਉਸਦੇ) ਦਰਸਨ ਅਨੇਕ ਹਨ, (ਕਿਉਂ ਜੋ ਉਸਨੇ) ਧਾਰਨ ਕੀਤੇ ਹਨ ਰੂਪ ਅਨਗਿਣਤ। (ਅਨੇਕ ਰੂਪਾਂ ਵਿਚ ਪਰਤੱਖ)

**ਖੇਲ ਖੇਲਿ ਅਖੇਲ ਖੇਲਨ ਅੰਤ ਕੋ ਫਿਰਿ ਏਕ[੧੨੮]॥੮੧॥**
ਖੇਡਾਂ ਖੇਡਦਾ ਅਥਵਾ ਅਖੇਲ ਖੇਡਦਾ ਅੰਤ ਨੂੰ ਫਿਰ ਇਕੋ ਇਕ ਹੈ। ੮੧।

**ਦੇਵ ਭੇਵ ਨ ਜਾਨਹੀ ਜਿਹ ਬੇਦ ਅਉਰ ਕਤੇਬ[੧੨੯]॥**
ਦੇਵਤੇ ਭੇਦ ਨਹੀਂ ਜਾਣਦੇ ਜਿਸਦਾ, (ਤੇ ਨਾਂ ਹੀ) ਵੇਦ ਤੇ ਕਿਤਾਬਾਂ।

**ਰੂਪ ਰੰਗ ਨ ਜਾਤਿ ਪਾਤਿ ਸੁ ਜਾਨਈ ਕਿੰਹ ਜੇਬ[੧੩੦]॥**
ਰੂਪ ਤੇ ਰੰਗ ਨਹੀਂ ਹੈ (ਜਿਸਦਾ) ਤੇ ਜ਼ਾਤ ਪੰਗਤੀ ਨਹੀਂ ਹੈ (ਜਿਸਦੀ) ਉਸਨੂੰ ਜਾਣੀਦਾ ਹੈ ਕਿਸ ਬਿਧ?

**ਤਾਤ ਮਾਤ ਨ ਜਾਤ ਜਾਕਰ ਜਨਮ ਮਰਨ ਬਿਹੀਨ॥**
ਪਿਤਾ ਮਾਤਾ ਤੇ ਗੋਤ ਨਹੀਂ ਹੈ ਜਿਸਦੀ (ਤੇ ਹੈ ਜੋ) ਜਨਮ (ਤੇ) ਮਰਨ (ਥੋਂ) ਰਹਿਤ।

**ਚੱਕ੍ਰ ਬੱਕ੍ਰ[੧੩੧] ਫਿਰੈ ਚਤੁਰ ਚਕ ਮਾਨ ਹੀ ਪੁਰ ਤੀਨ॥੮੨॥**
ਚਹੁੰ ਚਕਾਂ ਵਿਚ ਜਿਸਦਾ ਅਮੁੜ ਚੱਕ੍ਰ ਫਿਰ ਰਿਹਾ ਹੈ (ਤੇ) ਜਿਸਨੂੰ ਤਿੰਨੇ ਲੋਕ ਮੰਨਦੇ ਹਨ। ੮੨।

---

੧੨੩. ਰੀ=ਗਤੀ-ਉਤ, ਉਪਸਰਗ=ਸਭ ਤੋਂ ਪਰੇ ਹੈ ਗਤੀ ਜਿਸਦੀ। ੧੨੪. ਭਾਵ, ਪ੍ਰੇਮ ਸਰੂਪ ਹੋਕੇ ਸਾਰੇ ਵਜਾਪਕ ਹੈ। ੧੨੫. ਭਾਵ ਸਰਬ ਬਜਾਪੀ ਹੈ। ੧੨੬. ਸਾਰੇ ਲੋਕ! ੧੨੭. ਵਾਸਤਵ ਵਿਚ ਇਕ ਹੈ, ਅਨੇਕ ਰੂਪ ਧਾਰਣ ਕਰਕੇ ਦਰਸ਼ਨ ਅਨੇਕ ਹਨ। ੧੨੮. ਅਨੇਕ ਰੂਪ ਜੋ ਖੇਲਾਂ ਖੇਲਦੇ ਹਨ ਇਹ ਖੇਲ 'ਖੇਲ' ਹੈ। ਆਪ ਇਕ ਰੂਪ ਵਿਚ ਰਹਿਕੇ ਉਤਪਤੀ, ਪਾਲਨ, ਸੰਘਾਰ ਦੀ ਜੋ ਖੇਲ ਕਰਦਾ ਹੈ ਸੋ 'ਅਖੇਲ' ਖੇਲਨ ਹੈ। ੧੨੯. ਹੋਰ ਮਤਾਂ ਦੇ ਪੁਸਤਕ ਕਤੇਬ ਕਹੇ ਜਾਂਦੇ ਹਨ। ੧੩੦. ਫਾ: ਜ਼ੇਬ=ਫਬਨ, ਭਾਵ ਹੈ ਵਿਧਿ। ੧੩੧. ਵਕ੍ਰ=ਟੇਢਾ, ਬਾਂਕਾ, ਸੁਹਣਾ। ਮੁਰਾਦ ਹੈ ਜਿਸਨੂੰ ਕੋਈ ਮੋੜ ਨਹੀਂ ਸਕਦਾ। ਚੱਕ੍ਰ ਫਿਰਨਾ ਤੋਂ ਮੁਰਾਦ ਹੁਕਮ ਮੰਨੇ ਜਾਣ ਦਾ ਹੈ।

| | |
|---|---|
| ਲੋਕ ਚਉਦਹਿ ਕੇ ਬਿਖੈ ਜਗ ਜਾਪਹੀ ਜਿਹ ਜਾਪ॥ | ਚੌਦਾਂ ਲੋਕਾਂ (ਸਾਰੇ ਸੰਸਾਰ) ਵਿਚ ਸ੍ਰਿਸ਼ਟੀ ਜਪਦੀ ਹੈ ਜਿਸਦਾ ਜਾਪ। |
| ਆਦਿ ਦੇਵ[੧੩੨] ਅਨਾਦਿ ਮੂਰਤਿ ਥਾਪਿਓ ਸਬੈ ਜਿਹ ਥਾਪਿ॥ | ਸਭ ਤੋਂ ਮੁੱਢਲਾ ਪੂਜਜ, (ਜਿਸ ਦਾ) ਵਜੂਦ ਆਦਿ ਤੋਂ ਰਹਿਤ ਹੈ (ਤੇ) ਰਚੀ ਹੈ ਸਾਰੀ ਜਿਸਨੇ ਰਚਨਾ। |
| ਪਰਮ ਰੂਪ[੧੩੩] ਪੁਨੀਤ ਮੂਰਤਿ ਪੂਰਨ ਪੁਰਖ ਅਪਾਰ[੧੩੪]॥ | ਪੂਰਾ ਹੈ ਰੂਪ, ਪਵਿਤ੍ਰ (ਹੈ) ਮੂਰਤ (ਜਿਸਦੀ, ਭਰਪੂਰ ਹੈ, ਵਿਆਪਕ ਹੈ ਤੇ ਬੇਅੰਤ (ਹੈ)। |
| ਸਰਬ ਬਿਸ੍ਵ ਰਚਜੋ ਸੁਯੰਭਵ[੧੩੫] | ਸਾਰੀ ਸ੍ਰਿਸ਼ਟੀ ਰਚੀ ਹੈ ਜਿਸਨੇ (ਉਹ ਆਪ) ਸੁਤੇ ਪ੍ਰਕਾਸ਼ ਹੈ, |
| ਗੜ੍ਹਨ ਭੰਜਨਹਾਰ॥੮੩॥ | (ਪਰ ਅਪਣੀ ਰਚੀ ਨੂੰ) ਬਨਾਉਣ (ਤੇ) ਭੰਨਣ ਨੂੰ ਸਮਰੱਥ ਹੈ। ੮੩। |
| ਕਾਲ ਹੀਨ ਕਲਾ ਸੰਜੁਗਤਿ ਅਕਾਲ ਪੁਰਖ ਅਦੇਸ[੧੩੬]॥ | ਕਾਲ (ਥੋਂ) ਰਹਿਤ (ਹੈ), ਸਮਰੱਥਾ ਵਾਲਾ (ਹੈ), ਮੌਤ ਤੋਂ ਰਹਿਤ (ਹੈ), ਵਿਆਪਕ (ਹੈ) ਤੇ ਦੇਸ ਭੇਦ ਤੋਂ ਰਹਿਤ ਹੈ। |
| ਧਰਮ ਧਾਮ[੧੩੭] ਸੁ ਭਰਮ ਰਹਿਤ ਅਭੂਤ[੧੩੮] ਅਲੱਖ ਅਭੇਸ॥ | ਧਰਮ ਦਾ ਘਰ, ਉਹ ਭਰਮ ਤੋਂ ਸੱਖਣਾ, ਸਰੀਰ ਤੋਂ ਰਹਿਤ, ਸਮਝ ਤੋਂ ਪਰੇ (ਤੇ) ਰੂਪ ਤੋਂ ਰਹਿਤ (ਹੈ)। |
| ਅੰਗ ਰਾਗ[੧੩੯] ਨ ਰੰਗ ਜਾਕਹਿ ਜਾਤਿ ਪਾਤਿ ਨ ਨਾਮ॥ | ਸਰੀਰ, ਗੁਣ ਤੇ ਰੰਗ ਨਹੀਂ ਹਨ ਜਿਸਦੇ, ਜਨਮ ਮੌਤ ਤੇ ਨਹੀਂ ਹੈ ਨਾਉਂ ਜਿਸਦਾ। |
| ਗਰਬ ਗੰਜਨ ਦੁਸਟ ਭੰਜਨ ਮੁਕਤ ਦਾਇਕ ਕਾਮ॥੮੪॥ | ਹੰਕਾਰ ਨੂੰ ਭੰਨਣਾ (ਤੇ) ਪਾਪੀਆਂ (ਨੂੰ) ਨਾਸ਼ ਕਰਨਾ ਕਲਜਾਨ ਕਰਨੀ (ਆਦਿਕ) ਕੰਮ ਹਨ ਜਿਸਦੇ। ੮੪। |
| ਆਪ ਰੂਪ[੧੪੦] ਅਮੀਕ ਅਨ ਉਸਤਤਿ ਏਕ ਪੁਰਖ ਅਵਿਧੂਤ[੧੪੧]॥ | ਆਪ ਅਪਣਾ ਰੂਪ ਹੈ, ਗੰਭੀਰ, ਪਰੇ ਹੈ ਉਪਮਾਂ ਥੋਂ, ਇਕ (ਹੈ), ਵਿਆਪਕ ਤੇ ਨਿਰਲੇਪ ਹੈ। |
| ਗਰਬ ਗੰਜਨ ਸਰਬ ਭੰਜਨ ਆਦਿ ਰੂਪ ਅਸੂਤ[੧੪੨]॥ | ਹੰਕਾਰ ਭੰਨਣ ਵਾਲਾ, ਸਭ ਨੂੰ ਲੈ ਕਰਨੇ ਵਾਲਾ, ਮੂਲ ਰੂਪ ਹੈ (ਜਿਸਦਾ ਪਰ ਆਪ) ਜਨਮ ਤੋਂ ਰਹਿਤ ਹੈ। |
| ਅੰਗ ਹੀਨ[੧੪੩] ਅਭੰਗ ਅਨਾਤਮ[੧੪੪] ਏਕ ਪੁਰਖ ਅਪਾਰ॥ | ਸਰੀਰ ਤੋਂ ਰਹਿਤ, ਅਬਨਾਸ਼ੀ ਜੋ ਨਿਰਾਕਾਰ ਹੈ, ਇਕ ਹੈ,ਵਿਆਪਕ ਹੈ ਤੇ ਬੇਅੰਤ ਹੈ। |

---

੧੩੨. ਆਦਿ ਕਾਰਨ। ੧੩੩. ਪਰਮ ਰੂਪ ਤੋਂ ਭਾਵ ਪਰਮ ਪੁਰਖ ਦਾ ਹੈ, ਪ੍ਰਮਾਤਮਾ।
੧੩੪. ਜਿਸਦਾ ਪਾਰ ਨਾ ਹੋਵੇ। ੧੩੫. ਪਰਮੇਸ਼ੁਰ ਨੂੰ ਕਿਸੇ ਨਹੀਂ ਰਚਿਆ।
੧੩੬. ਵਾ, ਆਦੇਸ਼=ਨਮਸਕਾਰ ਹੈ ਉਸਨੂੰ। ੧੩੭. ਧਰਮ ਦਾ ਆਸਰਾ ਜਿਸ ਕਰਕੇ ਧਰਮ ਸਥਿਰ ਹੋਵੇ।
੧੩੮. ਜਾਂ ਜਿਸ ਵਰਗਾ ਹੋਰ ਨਾ ਬਣਿਆ ਹੋਵੇ। ੧੩੯. ਰਾਗ=ਰਜੋ ਗੁਣ। ਭਾਵ, ਸਰੀਰ, ਰਜੋ ਆਦਿ ਗੁਣ ਤੇ (ਰੰਗ=) ਰੂਪ ਨਹੀਂ ਹੈ। ਕਸਤੂਰੀ ਆਦਿ ਸੁਗੰਧੀ ਬੀ ਅਰਥ ਹੈ 'ਅੰਗਰਾਗ' ਦਾ।
੧੪੦. ਆਤਮ ਸਰੂਪ ਹੈ। ੧੪੧. ਅਤੀਤ, ਨਿਰਲੇਪ, ਅਚੱਲ, ਪਵਿਤ੍ਰ, ਸ਼ੁੱਧ। ੧੪੨. ਆਦਿ ਰੂਪ=ਸਭ ਰੂਪਾਂ ਦਾ ਮੁੱਢ। ਸੂਤ=ਜਨਮ। ਅਸੂਤ=ਅਜਨਮਾ। ੧੪੩. ਵਾ, ਸਰੀਰ ਧਾਰੀਆਂ ਵਾਙੂ ਅੰਗ ਨਹੀਂ ਹਨ ਜਿਸਦੇ।
੧੪੪. ਸੰਸ:, ਅਨਾਤਮਜ। ਵਾ, ਅਨ+ਆਤਮਨੀਕਾ=ਜੋ ਸ੍ਵਾਰਥੀ ਨਹੀਂ ਅਥਵਾ ਜੋ ਮਨ ਤੋਂ ਰਹਿਤ ਹੈ।

| | |
|---|---|
| **ਸਰਬ ਲਾਇਕ[੧੪੫]** | ਸਭ ਨੂੰ (ਜੀਵਨ) ਦੇਣ ਵਾਲਾ, |
| **ਸਰਬ ਘਾਇਕ** | ਸਭ ਨੂੰ ਨਾਸ਼ ਕਰਨੇ ਵਾਲਾ (ਤੇ) |
| **ਸਰਬ ਕੋ ਪ੍ਰਤਿਪਾਰ॥ ੮੫॥** | ਸਭ ਦੀ ਪਾਲਨਾ ਕਰਨ ਵਾਲਾ ਹੈ। ੮੫। |
| **ਸਰਬ ਗੀਤਾ[੧੪੬] ਸਰਬ ਹੰਤਾ ਸਰਬ ਤੇ ਅਨਭੇਖ॥** | ਸਭ ਗਤੀ ਵਾਲਾ, ਸਭ ਦੇ ਮਾਰਨ ਵਾਲਾ, ਸਭ ਤੋਂ ਵਖਰਾ ਹੈ ਰੂਪ (ਜਿਸਦਾ)। |
| **ਸਰਬ ਸਾਸਤ੍ਰ ਨ ਜਾਨਹੀ ਜਿਹ ਰੂਪ ਰੰਗੁ ਅਰੁ ਰੇਖ॥** | ਸਾਰੇ ਧਰਮ ਪੁਸਤਕ ਨਹੀਂ ਜਾਣਦੇ ਜਿਸਦੇ ਸ਼ਕਲ ਰੰਗ ਤੇ ਚਿੰਨ੍ਹਾਂ (ਨੂੰ)। |
| **ਪਰਮ ਬੇਦ ਪੁਰਾਣ ਜਾ ਕਹਿ ਨੇਤਿ ਭਾਖਤ ਨਿਤ[੧੪੭]॥** | ਸੰਪੂਰਣ ਵੇਦ ਤੇ ਪੁਰਾਨ ਜਿਸਨੂੰ "ਇਹ ਨਹੀਂ" ਕਹਿੰਦੇ ਹਨ ਸਦੀਵ। |
| **ਕੋਟਿ ਸਿੰਮ੍ਰਿਤ ਪੁਰਾਣ ਸਾਸਤ੍ਰ ਨ ਆਵਈ ਵਹੁ ਚਿੱਤ[੧੪੮]॥ ੮੬॥** | ਕ੍ਰੋੜਾਂ ਸਿਮ੍ਰਿਤੀਆਂ ਪੁਰਾਣ ਤੇ ਸ਼ਾਸਤ੍ਰਾਂ (ਕਰਕੇ) ਨਹੀਂ ਆਉਂਦਾ ਹੈ ਉਹ ਮਨ ਵਿਚ। ੮੬। |
| **ਮਧੁਭਾਰ ਛੰਦ॥ ਤ੍ਵਪ੍ਰਸਾਦਿ॥** | ਨਾਮ ਛੰਦ। ਤੇਰੀ ਕ੍ਰਿਪਾ। |
| **ਗੁਨ ਗਨ ਉਦਾਰ॥** | ਸਾਰੇ ਗੁਣ (ਦਾਨ ਕਰਨ ਵਿਚ ਉਹ) ਉਦਾਰ ਹੈ। |
| **ਮਹਿਮਾ ਅਪਾਰ॥** | ਵਡਿਆਈ ਉਸਦੀ)ਪਾਰ ਤੋਂ ਰਹਿਤ ਹੈ। |
| **ਆਸਨ[੧੪੯]ਅਭੰਗ॥** | ਆਸਨ ਸਥਿਰ ਹੈ ਜਿਸਦਾ। |
| **ਉਪਮਾ ਅਨੰਗ[੧੫੦]॥੮੭॥** | ਉਪਮਾ (ਜਿਸਦੀ) ਅਤਿ ਸੁੰਦਰ[੩] ਹੈ। ੮੭। |
| **ਅਨਭਵ ਪ੍ਰਕਾਸ॥** | ਸਾਖਜਾਤ ਕਾਰੀ ਗਜਾਨ ਦਾ ਪ੍ਰਕਾਸ਼ਨ ਵਾਲਾ ਹੈ। |
| **ਨਿਸ ਦਿਨ ਅਨਾਸ[੧੫੧]॥** | ਰਾਤਦਿਨ ਨਾਸ਼ ਤੋਂ ਰਹਿਤ ਹੈ। |
| **ਆਜਾਨ ਬਾਹੁ[੧੫੨]॥** | ਹੁਕਮਾਂ ਦੇ ਧਾਰਨ ਵਾਲਾ। |
| **ਸਾਹਾਨ ਸਾਹੁ॥੮੮॥** | ਪਾਤਸ਼ਾਹਾਂ ਦਾ ਪਾਤਸ਼ਾਹ (ਹੈ)। ੮੮। |
| **ਰਾਜਾਨ ਰਾਜ॥** | ਰਾਜਿਆਂ ਦਾ ਰਾਜਾ। |
| **ਭਾਨਾਨ ਭਾਨ[੧੫੩]॥** | ਸੂਰਜਾਂ ਦਾ ਸੂਰਜ। |

---

੧੪੫. ਹਿੰਦੀ, ਲਾਯਕ=ਦੇਣ ਵਾਲਾ। ਜੁੜਿਆ ਹੋਇਆ। (ਅ:, ਲਾਯਕ=ਯੋਗ, ਠੀਕ, ਪ੍ਰਬੀਨ।)
੧੪੬. ਗਮਲ੍ਰੀ=ਗਤੀ ਧਾਤੂ ਹੈ। ੧੪੭. (ਅ) ਵੇਦ ਪੁਰਾਣ ਜਿਸਨੂੰ ਅਨੰਤ ਤੇ ਸਭ ਤੋਂ ਵਡਾ ਤੇ ਨਿਤ ਰਹਣੇ ਵਾਲਾ ਦਸਦੇ ਹਨ। (ਨੇਤਿ=ਨੇ ਇਤਿ=ਨਹੀਂ ਹੈ ਇਹ ਬੀ, ਭਾਵ ਅਨੰਤ)।
੧੪੮. ਭਾਵ ਮਨ ਤੋਂ ਅਵਿਸ਼ੇ ਰਹਿੰਦਾ ਹੈ। ਕਿਉਂਕਿ ਉਹ ਅਨੰਤ ਹੈ, ਮਨ ਦੇਸ਼ ਕਾਲ ਦੀ ਹੱਦ ਵਿਚ ਹੈ।
੧੪੯. ਆਸਨ ਭਾਵ, ਸਰੂਪ, ਵਜੂਦ, ਸਤਿਸੰਗ। ੧੫੦. ਅਨੰਗ=ਕਾਮਦੇਵ ਭਾਵ ਅਤਿ ਸੁੰਦਰਤਾ ਤੋਂ ਹੈ। (ਅ) ਅਟੁੱਟ ਉਪਮਾ(ਹੈ ਤੇਰੀ) ਅਨ+ਅੰਗ=ਜੋ ਟੁੱਟ ਨਾ ਸਕੇ। (ੲ) ਅਨੰਗ ਦਾ ਅਰਥ ਅਕਾਸ਼ ਤੇ ਵਿਚਾਰ ਸ਼ਕਤੀ ਬੀ ਹੈ।
੧੫੧. ਸਦਾ ਅਟੱਲ, ਇਕ ਰਸ। ੧੫੨. ਅਜਾਨ=ਹੁਕਮ। (ਅ) ਗੋਡਿਆਂ ਤੱਕ ਬਾਹਾਂ ਵਾਲਾ ਭਾਵ ਸੁੰਦਰ ਰੂਪ ਵਾਲਾ। ੧੫੩. ਸੂਰਜ ਚੰਦ ਸਭ ਦਾ ਪ੍ਰਕਾਸ਼ਕ।

| | |
|---|---|
| ਦੇਵਾਨ ਦੇਵ॥ | ਦੇਵਤਿਆਂ ਦਾ ਬੀ ਪੂਜਜ ਹੈ। |
| ਉਪਮਾ ਮਹਾਨ॥੮੯॥ | ਵਡਿਆਈ ਜਿਸਦੀ ਵੱਡੀ ਹੈ। ੮੯। |
| | |
| ਇੰਦ੍ਰਾਨ[੧੫੪] ਇੰਦ੍ਰ॥ | ਇੰਦ੍ਰਾਂ ਵਿਚ ਇੰਦ੍ਰ ਹੈ। |
| ਬਾਲਾਨ ਬਾਲ॥ | ਉੱਚਿਆਂ ਵਿਚ ਉੱਚਾ ਹੈ। |
| ਰੰਕਾਨ ਰੰਕ[੧੫੫]॥ | ਗ਼ਰੀਬਾਂ ਵਿਚ ਗ਼ਰੀਬ। |
| ਕਾਲਾਨ ਕਾਲ[੧੫੬]॥੯੦॥ | ਕਾਲਾਂ ਵਿਚ ਕਾਲ। ੯੦। |
| | |
| ਅਨਭੂਤ[੧੫੭] ਅੰਗ॥ | ਨਹੀਂ ਹਨ ਅੰਗ (ਜਿਸਦੇ)। |
| ਆਭਾ ਅਭੰਗ॥ | ਸ਼ੋਭਾ (ਜਿਸਦੀ) ਨਹੀਂ ਟੁੱਟਦੀ। |
| ਗਤਿ ਮਿਤਿ ਅਪਾਰ[੧੫੮]॥ | (ਉਸਦੀ) ਗਿਣਤੀ ਮਿਣਤੀ ਬੇਅੰਤ ਹੈ। |
| ਗੁਨ ਗਨ ਉਦਾਰ॥੯੧॥ | ਸਾਰੇ ਗੁਣ (ਦਾਨ ਕਰਨ ਵਿਚ) (ਓਹ) ਉਦਾਰ ਹੈ। ੯੧। |
| | |
| ਮੁਨਿ ਗਨਿ ਪ੍ਰਨਾਮ॥ | ਮੁਨੀਆਂ ਦੇ ਸਮੂਹ ਦੀ ਨਮਸਕਾਰ (ਦੀ ਥਾਂ ਹੈਂ ਤੂੰ)। |
| ਨਿਰਭੈ ਨਿਕਾਮ॥ | ਭੈ ਤੋਂ ਰਹਿਤ, ਕਾਮਨਾ ਤੋਂ ਰਹਿਤ। |
| ਅਤਿ ਦੁਤਿ ਪ੍ਰਚੰਡ॥ | ਬਹੁਤ (ਹੈ) ਪ੍ਰਕਾਸ਼ ਤੇ ਤੇਜ (ਜਿਸਦਾ)। |
| ਮਿਤਿ ਗਤਿ ਅਖੰਡ[੧੫੯]॥੯੨॥ | ਮਿਣਤੀ (ਤੇ) ਗਿਣਤੀ ਅਟੁੱਟ ਹੈ। ੯੨। |
| | |
| ਆਲਿਸਜ ਕਰਮ[੧੬੦]॥ | ਕਰਮ ਤੋਂ ਅਕ੍ਰੈ ਹੈ। |
| ਆਦ੍ਰਿਸਜ ਧਰਮ[੧੬੧]॥ | ਧਰਮ ਤੇਰਾ ਦਿੱਸ ਨਹੀਂ ਪੈਂਦਾ। |
| ਸਰਬਾ ਭਰਣਾਢਯ[੧੬੨]॥ | (ਫਿਰ) ਸਭ ਦਾ ਭਰਨਹਾਰ(ਪਾਲਕ) ਹੈ। |
| ਅਨਡੰਡ ਬਾਢਯ[੧੬੩]॥੯੩॥ | (ਧਰਮ ਤੋਂ ਪਰੇ ਹੋਣ ਕਰਕੇ) ਰਹਿਤ ਹੈ ਸਜ਼ਾ ਤੋਂ ਪੱਕੀ ਤਰ੍ਹਾਂ। ੯੩। |
| | |
| ਚਾਚਰੀ ਛੰਦ॥ ਤ੍ਵਪ੍ਰਸਾਦਿ॥ | ਨਾਮ ਛੰਦ। ਤੇਰੀ ਕ੍ਰਿਪਾ। |
| | |
| ਗੁਬਿੰਦੇ॥ | ਪ੍ਰਿਥਵੀ ਦੇ ਜਾਣਨ ਵਾਲੇ। |
| ਮੁਕੰਦੇ[੧੬੪]॥ | ਮੁਕਤੀ ਦਾਤੇ। |

---

੧੫੪. ਇੰਦ੍ਰ=ਐਸ਼੍ਵਰਜਵਾਨ। ੧੫੫. ਬਾਲਾ=ਉੱਚਾ। ਰੰਕ=ਗ਼ਰੀਬ। ਸੂਖਮ ਤੋਂ ਬੀ ਮੁਰਾਦ ਹੈ। ੧੫੬. ਸਰਬ ਵਿਆਪਕਤਾ ਦਿਖਾਈ ਹੈ। ੧੫੭. ਵਾ, (ਜਿਸਦਾ) ਸਰੀਰ (ਭੂਤ=) ਤੱਤਾਂ ਦਾ ਨਹੀਂ ਹੈ। ੧੫੮. ਵਾ, ਗਤੀ ਤੇ ਮ੍ਰਿਯਾਦਾ। ੧੫੯. ਵਾ, ਮ੍ਰਿਯਾਦਾ ਤੇ ਗਤੀ ਅਖੰਡ ਹੈ। ੧੬੦.ਆਲਸ ਪਦ ਲਸ੍ ਧਾਤੂ ਤੋਂ ਬਣਦਾ ਹੈ। ਲਸ੍ ਦਾ ਅਰਥ ਕੰਮ ਕਰਨਾ ਬੀ ਹੈ। ਸੋ ਅਲਿਸਜ=ਅਕ੍ਰੈ। ੧੬੧.ਭਾਵ ਜਿਵੇਂ ਕਰਮ ਤੋਂ ਅਕ੍ਰੈ ਰੂਪ ਹੈਂ ਤਿਵੇਂ ਧਰਮ ਤੋਂ ਬੀ ਉਪਰ ਹੈਂ ਤੂੰ। ਧਰਮ ਤੋਂ ਮੁਰਾਦ ਉਹ ਧਰਮ ਹਨ ਜੋ ਅਸਾਂ ਧਾਰਨ ਕੀਤੇ ਹਨ। ਇਥੇ ਨਿਰਗੁਣ ਦੀ ਮਹਿੰਮਾ ਹੋ ਰਹੀ ਹੈ। ੧੬੨. ਵਾ, ਸਭ ਗਹਿਣਿਆਂ ਦਾ ਧਾਰਨ ਵਾਲਾ। ੧੬੩. ਬਾਢਯ (ਸੰ: ਵਾਢ=ਬਹੁਤ, ਪੱਕਾ, ਠੀਕ) ਭਾਵ ਉਸ ਪਰ ਡੰਡ ਕਿਸੇ ਦਾ ਨਹੀਂ। ੧੬੪. ਸੋਈ ਮੁਕੰਦੁ ਮੁਕਤਿ ਦਾ ਦਾਤਾ॥ (ਗੌਂਡ: ਰਵਿ, ਪੰਨਾ ੮੭੫)

| | |
|---|---|
| ਉਦਾਰੇ ॥ | ਦਿਆਲੂ। |
| ਅਪਾਰੇ ॥ ੯੪ ॥ | ਬੇਅੰਤ। ੯੪। |
| ਹਰੀਅੰ[੧੬੫] ॥ | ਲੈ ਜਾਣ ਵਾਲਾ। |
| ਕਰੀਅੰ ॥ | ਰਚਨੇ ਵਾਲਾ। |
| ਨ੍ਰਿਨਾਮੇ ॥ | ਨਾਮ ਤੋਂ ਰਹਿਤ। |
| ਅਕਾਮੇ ॥ ੯੫ ॥ | ਕਾਮਨਾ ਤੋਂ ਰਹਿਤ। ੯੫। |
| ਭੁਜੰਗ ਪ੍ਰਯਾਤ ਛੰਦ ॥ | ਨਾਮ ਛੰਦ। |
| ਚੱਤ੍ਰ ਚੱਕ੍ਰ[੧੬੬] ਕਰਤਾ ॥ | ਚਹੁੰ ਦਿਸ਼ਾਂ (ਦਾ) ਰਚਨਹਾਰਾ। |
| ਚੱਤ੍ਰ ਚੱਕ੍ਰ ਹਰਤਾ ॥ | ਚਹੁੰ ਦਿਸ਼ਾਂ ਦਾ ਲੈ ਕਰਨੇ ਵਾਲਾ। |
| ਚੱਤ੍ਰ ਚੱਕ੍ਰ ਦਾਨੇ ॥ | ਚਹੁੰ ਦਿਸ਼ਾਂ ਦਾ ਦਾਨ ਦੇਣ ਵਾਲਾ। |
| ਚੱਤ੍ਰ ਚੱਕ੍ਰ ਜਾਨੇ ॥ ੯੬ ॥ | ਚਹੁੰ ਦਿਸ਼ਾਂ ਦੇ ਜਾਨਣੇ ਵਾਲਾ। ੯੬। |
| ਚੱਤ੍ਰ ਚੱਕ੍ਰ ਵਰਤੀ ॥ | ਚਹੁੰ ਦਿਸ਼ਾਂ ਵਿਚ ਵਰਤਣ ਵਾਲਾ। |
| ਚੱਤ੍ਰ ਚੱਕ੍ਰ ਭਰਤੀ[੧੬੭] ॥ | ਚਹੁੰ ਦਿਸ਼ਾਂ ਦਾ ਭਰਨ ਵਾਲਾ। |
| ਚੱਤ੍ਰ ਚੱਕ੍ਰ ਪਾਲੇ ॥ | ਚਹੁੰ ਦਿਸ਼ਾਂ ਦੇ ਪਾਲਣ ਵਾਲੇ। |
| ਚੱਤ੍ਰ ਚੱਕ੍ਰ ਕਾਲੇ ॥ ੯੭ ॥ | ਚਹੁੰ ਦਿਸ਼ਾਂ ਦਾ ਕਾਲ ਕਰਨ ਵਾਲੇ! ੯੭। |
| ਚੱਤ੍ਰ ਚੱਕ੍ਰ ਪਾਸੇ[੧੬੮] ॥ | ਚਹੁੰ ਦਿਸ਼ਾਂ ਨੂੰ ਘੇਰਿਆ ਹੈ ਜਿਸਨੇ। |
| ਚੱਤ੍ਰ ਚੱਕ੍ਰ ਵਾਸੇ ॥ | ਚਹੁੰ ਦਿਸ਼ਾਂ ਵਿਚ ਵੱਸਦਾ ਹੈ (ਜੋ)। |
| ਚੱਤ੍ਰ ਚੱਕ੍ਰ ਮਾਨਯੈ ॥ | ਚਹੁੰ ਦਿਸ਼ਾਂ ਵਿਚ ਮਾਨ ਪਾਉਂਦਾ ਹੈ। |
| ਚੱਤ੍ਰ ਚੱਕ੍ਰ ਦਾਨਯੈ ॥ ੯੮ ॥ | ਚਹੁੰ ਦਿਸ਼ਾਂ ਨੂੰ ਦਾਤਾਂ ਦਿੰਦਾ ਹੈ। ੯੮। |
| ਚਾਚਰੀ ਛੰਦ ॥ | ਨਾਮ ਛੰਦ। |
| ਨ ਸੱਤ੍ਰੈ ॥ | (ਉਸਦਾ) ਨਹੀਂ ਹੈ ਵੈਰੀ। |
| ਨ ਮਿੱਤ੍ਰੈ ॥ | ਨਹੀਂ ਹੈ ਮਿੱਤ੍ਰ (ਉਸਦਾ)। |
| ਨ ਭਰਮੰ ॥ | ਨਹੀਂ ਹੈ ਭਰਮ (ਜਿਸਨੂੰ)। |
| ਨ ਭਿੱਤ੍ਰੈ[੧੬੯] ॥ ੯੯ ॥ | ਨਹੀਂ ਹੈ ਭੈ ਕਿਸੇ ਦਾ। ੯੯। |

੧੬੫. ਹ੍ਰਿ=ਲੈ ਜਾਣ ਵਾਲਾ। ਹਰਿ=ਲੈ ਜਾਣ ਵਾਲਾ। ਪਾਪ ਕਰਨ ਵਾਲਾ ਆਦਿ।
੧੬੬. ਚੱਤ੍ਰ (=ਚਤੁਰ)=ਚਾਰ। ਚੱਕ੍ਰ=ਇਲਾਕਾ, ਸਲਤਨਤ। ਚੱਤ੍ਰ ਚੱਕ੍ਰ=ਵਿਸ਼੍ਵ, ਸਾਰਾ ਸੰਸਾਰ।
੧੬੭. ਆਸਰਾ, ਆਧਾਰ। ੧੬੮. ਅਥਵਾ ਚਹੁੰ ਚੱਕਾਂ ਤੋਂ ਪਾਸੇ=ਲਾਂਭੇ ਹੈ। ਚਾਰੇ ਚੱਕ ਦੇਸ਼ ਕਾਲ ਵਿਚ ਹਨ, ਪਰ ਉਹ ਦੇਸ਼ ਕਾਲ ਵਿਚ ਨਹੀਂ। (ਪਾਸ਼=ਫਾਹੀ, ਸੰਗਲ। ਜਿਸਨੇ ਫਾਹਿਆ ਯਾ ਘੇਰਿਆ ਹੈ ਦਿਸ਼ਾ ਨੂੰ)।
੧੬੯. ਭੈ। ਇਤਰ=ਦੂਸਰੇ ਦਾ। ਭਯ+ਆਤੁਰ ਯਾ ਆਰਤ=ਡਰਿਆ ਹੋਇਆ।

| | |
|---|---|
| **ਨ ਕਰਮੰ॥** | ਕਰਮਾਂ ਤੋਂ ਰਹਿਤ ਹੈ। |
| **ਨ ਕਾਏ॥** | ਨਹੀਂ ਹੈ ਸਰੀਰ (ਜਿਸਦਾ)। |
| **ਅਜਨਮੰ॥** | ਜਨਮ ਤੋਂ ਰਹਿਤ ਹੈ। |
| **ਅਜਾਏ[੧੭੦]॥੧੦੦॥** | ਉਲਾਦ ਤੋਂ ਰਹਿਤ ਹੈ!੧੦੦। |
| | |
| **ਨ ਚਿੱਤ੍ਰੈ॥** | ਨਹੀਂ ਹੈ ਚਿੰਨ੍ਹ ਯਾ ਮੂਰਤੀ (ਜਿਸਦੀ)। |
| **ਨ ਮਿੱਤ੍ਰੈ॥** | ਨਹੀਂ ਹੈ ਮਿੱਤ੍ਰ (ਜਿਸਦਾ)। |
| **ਪਰੇ ਹੈ॥** | ਦੂਰ ਹੈ (ਸਭ ਤੋਂ)। |
| **ਪਵਿੱਤ੍ਰੈ॥੧੦੧॥** | (ਜੋ) ਪਵਿੱਤ੍ਰ ਹੈ।੧੦੧। |
| | |
| **ਪ੍ਰਿਥੀਸੈ॥** | ਧਰਤੀ ਦਾ ਮਾਲਕ ਹੈ। |
| **ਅਦੀਸੈ॥** | ਆਦਿ ਈਸ਼੍ਵਰ ਹੈ। |
| **ਅਦ੍ਰਿਸੈ॥** | ਦਿੱਸਣ ਤੋਂ ਪਰੇ ਹੈ। |
| **ਅਕ੍ਰਿਸੈ[੧੭੧]॥੧੦੨॥** | ਲਿੱਸਾ ਯਾ ਨਿਤਾਣਾ ਨਹੀਂ।੧੦੨। |
| **ਭਗਵਤੀ ਛੰਦ॥** | ਨਾਮ ਛੰਦ ਦਾ। |
| **ਤ੍ਵਪ੍ਰਸਾਦਿ ਕਥਤੇ॥** | ਤੇਰੀ ਕ੍ਰਿਪਾ ਨਾਲ ਕਿਹਾ ਜਾਂਦਾ ਹੈ। |
| **ਕਿ ਆਛਿੱਜ ਦੇਸੈ[੧੭੨]॥** | ਨਾ ਤੁੱਟਣ ਵਾਲਾ ਹੈ ਦੇਸ (ਉਸਦਾ)। |
| **ਕਿ ਆਭਿੱਜ ਭੇਸੈ[੧੭੩]॥** | ਨਾ ਟੁੱਟਣ ਵਾਲਾ ਹੈ ਸਰੂਪ ਜਿਸਦਾ |
| **ਕਿ ਆਗੰਜ ਕਰਮੈ[੧੭੪]॥** | ਕਿ ਨਾਸ਼ ਤੋਂ ਰਹਿਤ ਹੈ ਕਰਮ (ਜਿਸਦਾ)। |
| **ਕਿ ਆਭੰਜ ਭਰਮੈ[੧੭੫]॥੧੦੩॥** | ਕਿ ਨਹੀਂ ਟੁੱਟਦਾ ਭਰਮ ਕਰਕੇ।੧੦੩। |
| | |
| **ਕਿ ਆਭਿੱਜ ਲੋਕੈ[੧੭੬]॥** | ਕਿ ਉਸਦਾ ਲੋਕ ਅਟੁੱਟ ਹੈ। |
| **ਕਿ ਆਦਿੱਤ ਸੋਕੈ॥** | ਕਿ ਸੂਰਜ ਨੂੰ (ਬੀ) ਸੁਕਾਉਣ (ਲੈ ਕਰਨ) ਵਾਲਾ ਹੈ। |
| **ਕਿ ਅਵਧੂਤ ਬਰਨੈ[੧੭੭]॥** | ਜੋ ਸ਼ੁਧ ਰੰਗ ਵਾਲਾ ਹੈ। |
| **ਕਿ ਬਿਭੂਤ ਕਰਨੈ[੧੭੮]॥੧੦੪॥** | ਕਿ ਰਿਧੀਆਂ ਸਿਧੀਆਂ ਦਾ ਕਰਨ ਹਾਰ ਹੈ।੧੦੪। |
| **ਕਿ ਰਾਜੰ[੧੭੯] ਪ੍ਰਭਾ ਹੈਂ॥** | ਕਿ (ਆਪਦੀ) ਆਭਾ ਪ੍ਰਕਾਸ਼ ਰੂਪ ਹੈ |
| **ਕਿ ਧਰਮੰ ਧੁਜਾ ਹੈਂ॥** | ਕਿ ਧਰਮ ਦਾ ਝੰਡਾ ਰੂਪ ਹਨ (ਆਪ)। |

੧੭੦. ਜਾਏ=ਉਲਾਦ ਯਥਾ 'ਜਾਏ ਅਪਨੇ ਖਾਏ' (ਆਦਿ ਗੁਰੂ ਗ੍ਰੰਥ) ਅਥਵਾ ਜਾਯਾ=ਇਸਤ੍ਰੀ ਰਹਿਤ। ਵਾ ਜਗਾ ਰਹਿਤ। (ਜਾਯ=ਜਗਾ, ਫਾਰਸੀ)। ੧੭੧. ਭਾਵ ਬਲਵਾਨ ਹੈ। ੧੭੨. ਸਦਾ ਅਟੱਲ। ੧੭੩. ਭਿਦਜ=ਟੁਟਣਾ। ਅਥਵਾ, ਭੇਖਾਂ ਵਿਚ ਤੂੰ ਨਹੀਂ ਭਿੱਜਦਾ। ਵਾ ਭੇਖਾਂ ਨੂੰ ਤੂੰ ਵਿਸ਼ੇਸ਼ ਕਰਕੇ ਭਿੱਦ=ਭੰਨਣ ਵਾਲਾ ਹੈਂ। ੧੭੪. ਅਥਵਾ ਵਿਸ਼ੇਸ਼ ਕਰਕੇ ਖਜ਼ਾਨਾ ਹੈ ਕਰਮ ਦਾ। (ਫਾ: ਤੇ ਸੰਸ:, ਗੰਜ=ਖਜ਼ਾਨਾ)। ੧੭੫. ਕਿ ਭਰਮ ਨੂੰ ਵਿਸ਼ੇਸ਼ ਕਰਕੇ ਤੋੜਦਾ ਹੈਂ। ੧੭੬. ਅਥਵਾ, ਲੋਕਾਂ ਨਾਲ ਭਿੱਜਦਾ ਨਹੀਂ। ੧੭੭. ਸ਼ੁਧ (ਲੋਕ ਤੈਨੂੰ) ਵਰਣਨ ਕਰਦੇ ਹਨ। ੧੭੮. ਵਾ, ਬਲ, ਐਸ਼੍ਰਜ ਦਾ ਕਰਨੇ ਵਾਲਾ ਹੈ। ੧੭੯. ਵਾ, ਐਸ਼੍ਵਰਜਵਾਨ ਹੈ ਦੀਪਤੀ (ਆਪ ਦੀ)।

| | |
|---|---|
| ਕਿ ਆਸੋਕ ਬਰਨੈ[੧੮੦]॥ | ਜਿਸਦਾ ਸ਼ੋਕ ਤੋਂ ਰਹਿਤ ਸਰੂਪ (ਹੈ)। |
| ਕਿ ਸਰਬਾ ਅਭਰਨੈਂ॥੧੦੫॥ | ਜੋ ਸਭ ਦਾ ਗਹਿਣਾ (ਸ਼ੋਭਾ) ਹੈ।੧੦੫। |
| | |
| ਕਿ ਜਗਤੰ ਕ੍ਰਿਤੀ ਹੈਂ॥ | ਕਿ ਸੰਸਾਰ ਦਾ ਰਚਨ ਵਾਲਾ ਹੈਂ। |
| ਕਿ ਛਤ੍ਰੰ ਛਤ੍ਰੀ ਹੈ[੧੮੧]॥ | ਕਿ ਰਖਜਕਾਂ ਦਾ ਰਖਜਕ ਹੈਂ। |
| ਕਿ ਬ੍ਰਹਮੰ ਸਰੂਪੈ[੧੮੨]॥ | ਕਿ ਬ੍ਰਹਮ ਸਰੂਪ ਹੈਂ। |
| ਕਿ ਅਨਭਉ[੧੮੩] ਅਨੂਪੈ॥੧੦੬॥ | ਕਿ ਗਿਆਨ ਅਚਰਜ ਹੈ (ਜਿਸਦਾ)।੧੦੬। |
| | |
| ਕਿ ਆਦਿ ਅਦੇਵ ਹੈ[੧੮੪]॥ | (ਜੋ) ਆਦਿ ਤੋਂ ਹੈ (ਤੇ ਜਿਸ ਤੋਂ ਉੱਪਰ ਹੋਰ) ਕੋਈ ਦੇਵਤਾ ਨਹੀਂ ਹੈ। |
| ਕਿ ਆਪਿ ਅਭੇਵ ਹੈਂ॥ | (ਉਹ ਆਪ ਭੇਦ ਤੋਂ ਰਹਿਤ ਹੈ। |
| ਕਿ ਚਿੱਤ੍ਰੰ ਬਿਹੀਨੈਂ॥ | ਕਿ ਨਕਸ਼ ਤੋਂ ਰਹਿਤ ਹੈ। |
| ਕਿ ਏਕੈ ਅਧੀਨੈਂ॥੧੦੭॥ | ਕਿ ਇਕ ਹੈ (ਅਰ ਸਭ ਉਸਦੇ) ਅਧੀਨ ਹਨ।੧੦੭। |
| | |
| ਕਿ ਰੋਜੀ ਰਜਾਕੈ[੧੮੫]॥ | ਕਿ ਉਪਜੀਵਕਾ ਬਖਸ਼ਣੇ ਵਾਲਾ ਹੈਂ। |
| ਰਹੀਮੈ ਰਿਹਾਕੈ[੧੮੬]॥ | ਦਿਆਲ ਹੈਂ ਸਦਾ ਜ਼ੁਆਨ ਹੈਂ। |
| ਕਿ ਪਾਕ ਬਿਐਬ ਹੈਂ॥ | ਕਿ ਪਵਿੱਤ੍ਰ ਤੇ ਦੂਸ਼ਣਾਂ ਤੋਂ ਰਹਿਤ ਹੈਂ। |
| ਕਿ ਗੈਬੁਲ ਗੈਬ[੧੮੭] ਹੈਂ॥ ੧੦੮॥ | ਕਿ ਉਹਲੇ ਤੋਂ ਉਹਲੇ ਹੈਂ।੧੦੮। |
| | |
| ਕਿ ਅਫੂਵਲ ਗੁਨਾਹ ਹੈਂ॥ | ਕਿ ਬਖਸ਼ਣੇ ਵਾਲਾ ਹੈਂ ਪਾਪਾਂ ਦਾ। |
| ਕਿ ਸਾਹਾਨ ਸਾਹ ਹੈਂ॥ | ਕਿ ਪਾਤਸ਼ਾਹਾਂ ਦਾ ਪਾਤਸ਼ਾਹ ਹੈਂ |
| ਕਿ ਕਾਰਨ ਕੁਨਿੰਦ ਹੈਂ॥ | ਜੋ ਸਭ ਕਾਰਜਾਂ ਦੇ ਕਰਨੇ ਵਾਲਾ ਹੈਂ। |
| ਕਿ ਰੋਜੀ ਦਿਹੰਦ ਹੈਂ॥੧੦੯॥ | ਜੋ ਉਪਜੀਵਕਾ ਦੇਣੇ ਵਾਲਾ ਹੈਂ।੧੦੯। |
| | |
| ਕਿ ਰਾਜ਼ਕ ਰਹੀਮ ਹੈਂ॥ | ਕਿ ਰੋਜ਼ੀ ਦੇਣ ਵਾਲਾ ਤੇ ਦਯਾਲੂ ਹੈਂ। |
| ਕਿ ਕਰਮੰ ਕਰੀਮ ਹੈਂ॥ | ਜੋ ਬਖਸ਼ਸ਼ਾਂ ਕਰਨ ਵਾਲਾ ਬਖਸ਼ਿੰਦ ਹੈਂ। |
| ਕਿ ਸਰਬੰ ਕਲੀ ਹੈਂ॥ | ਜੋ ਸੰਪੂਰਨ ਕਲਾਵਾਨ ਹੈਂ। |
| ਕਿ ਸਰਬੰ ਦਲੀ[੧੮੮] ਹੈਂ॥੧੧੦॥ | ਸਭ ਦਾ ਸੰਘਾਰ ਕਰਤਾ ਹੈਂ।੧੧੦। |

੧੮੦. ਬਰਨੈ=ਕਹੀਦਾ ਹੈ। ੧੮੧. ਭਾਵ, ਸਭ ਤੋਂ ਵਡਾ ਰਖਜਕ। ਵਾ, ਛਤ੍ਰਧਾਰੀਆਂ ਦਾ ਛਤਰ ਧਾਰੀ। ਵਾ, ਬੀਰਾਂ ਦਾ ਬੀਰ। ੧੮੨. ਬ੍ਰਹਮ=ਅਕਾਲ ਪੁਰਖ, ਪ੍ਰਮਾਤਮਾ। ੧੮੩. ਵਾ, ਅਨ+ਭਉ=ਭੈ ਰਹਿਤ। ੧੮੪. ਫਾ. ਦੇਵ ਪੰ: ਦੇਓ=ਰਾਖਸ਼। ਅ+ਦੇਵ= ਜੋ ਰਾਖਸ਼ ਨਾ ਹੋਵੇ, ਦੇਵਤਾ ਭਾਵ ਤੇਜ ਸਰੂਪ। ੧੮੫. ਰਜ਼ਾਕ=ਰੋਜ਼ੀ ਦੇਣ ਵਾਲਾ, ਫਾਰਸੀ। ੧੮੬. ਅਰਬੀ, ਰਹਾਕ=ਚੜ੍ਹਦੀ ਜੁਆਨੀ। ੧੮੭. ਭਾਵ ਪਰੇ ਤੋਂ ਪਰੇ ਹੈ। ੧੮੮. ਦਲਨੇ ਵਾਲਾ।

| | |
|---|---|
| **ਕਿ ਸਰਬੱਤ੍ਰ[੧੮੯] ਮਾਨਿਯੈ॥** | ਕਿ ਸਭ ਥਾਂ ਵਡਿਆਈ ਵਾਲਾ ਹੈਂ। |
| **ਕਿ ਸਰਬੱਤ੍ਰ ਦਾਨਿਯੈ॥** | ਕਿ ਸਭ ਥਾਂ ਦਾਨ ਦੇਣੇ ਵਾਲਾ ਹੈਂ। |
| **ਕਿ ਸਰਬੱਤ੍ਰ ਗਉਨੈ॥** | ਕਿ ਸਭ ਥਾਂ ਗਤੀ ਰਖਣ ਵਾਲਾ ਹੈਂ। |
| **ਕਿ ਸਰਬੱਤ੍ਰ ਭਉਨੈ[੧੯੦]॥ ੧੧੧॥** | ਕਿ ਸਭ ਥਾਂਵਾ (ਉਸਦਾ) ਘਰ ਹਨ। ੧੧੧। |
| | |
| **ਕਿ ਸਰਬੱਤ੍ਰ ਦੇਸੈ[੧੯੧]॥** | ਕਿ ਸਭ ਥਾਂ ਦੇਸ਼ ਹੈ (ਜਿਸਦਾ)। |
| **ਕਿ ਸਰਬੱਤ੍ਰ ਭੇਸੈ॥** | ਕਿ ਸਭ ਥਾਂ ਹੈ ਰੂਪ (ਜਿਸਦਾ)। |
| **ਕਿ ਸਰਬੱਤ੍ਰ ਰਾਜੈ॥** | ਕਿ ਸਭ ਥਾਂ ਹੀ ਪ੍ਰਕਾਸ਼ ਰਿਹਾ ਹੈ। |
| **ਕਿ ਸਰਬੱਤ੍ਰ ਸਾਜੈ॥੧੧੨॥** | ਕਿ ਸਭ ਥਾਈਂ ਰਚਨਹਾਰਾ ਹੈ।੧੧੨। |
| | |
| **ਕਿ ਸਰਬੱਤ੍ਰ ਦੀਨੈ[੧੯੨]॥** | ਕਿ ਸਭ ਥਾਂ ਧਰਮ ਰੂਪ ਹੈ। |
| **ਕਿ ਸਰਬੱਤ੍ਰ ਲੀਨੈ[੧੯੩]॥** | ਕਿ ਸਭ ਥਾਈਂ ਲੀਨ ਹੈ। |
| **ਕਿ ਸਰਬੱਤ੍ਰ ਜਾਹੋ[੧੯੪]॥** | ਕਿ ਸਭ ਥਾਂ ਮਹੱਤਤਾ (ਆਪਦੀ ਹੈ) ਕਿ (ਆਪ) ਸਭ |
| **ਕਿ ਸਰਬੱਤ੍ਰ ਭਾਹੋ[੧੯੫]॥੧੧੩॥** | ਥਾਂ ਪ੍ਰਕਾਸ਼-ਮਾਨ ਹੋ।੧੧੩। |
| | |
| **ਕਿ ਸਰਬੱਤ੍ਰ ਦੇਸੈ॥** | ਕਿ ਸਭ ਥਾਂ (ਉਸਦਾ) ਦੇਸ਼ ਹੈ। |
| **ਕਿ ਸਰਬੱਤ੍ਰ ਭੇਸੈ॥** | ਕਿ ਸਭ ਥਾਂ ਉਸਦਾ ਰੂਪ ਹੈ। |
| **ਕਿ ਸਰਬੱਤ੍ਰ ਕਾਲੈ॥** | ਕਿ ਸਭ ਥਾਂ ਕਾਲ (ਰੂਪ ਹੈ ਉਹ)। |
| **ਕਿ ਸਰਬੱਤ੍ਰ ਪਾਲੈ॥੧੧੪॥** | ਕਿ ਸਭ ਥਾਈਂ ਪਾਲਨੇ ਵਾਲਾ (ਹੈ ਉਹ)।੧੧੪। |
| | |
| **ਕਿ ਸਰਬੱਤ੍ਰ ਹੰਤਾ॥** | ਕਿ ਸਭ ਥਾਈਂ ਸੰਘਾਰ ਕਰਨ ਵਾਲਾ ਹੈ। |
| **ਕਿ ਸਰਬੱਤ੍ਰ ਗੰਤਾ॥** | ਕਿ ਸਭ ਥਾਈਂ ਜਾਣਨਹਾਰ ਹੈ। |
| **ਕਿ ਸਰਬੱਤ੍ਰ ਭੇਖੀ॥** | ਕਿ ਸਭ ਥਾਈਂ ਸਰੂਪ ਹੈ ਜਿਸਦਾ। |
| **ਕਿ ਸਰਬੱਤ੍ਰ ਪੇਖੀ॥੧੧੫॥** | ਕਿ ਸਭ ਥਾਈਂ ਦੇਖਣ ਵਾਲਾ ਹੈ।੧੧੫। |
| | |
| **ਕਿ ਸਰਬੱਤ੍ਰ ਕਾਜੈ[੧੯੬]॥** | ਕਿ ਸਭ ਥਾਈਂ ਕਾਰਜ ਰੂਪ (ਬੀ ਉਹੀ ਹੈ)। |
| **ਕਿ ਸਰਬੱਤ੍ਰ ਰਾਜੈ॥** | ਕਿ ਸਭ ਥਾਈਂ ਪ੍ਰਕਾਸ਼ਦਾ ਹੈ। |
| **ਕਿ ਸਰਬੱਤ੍ਰ ਸੋਖੈ[੧੯੭]॥** | ਕਿ ਸਭ ਥਾਈਂ ਲੈ ਕਰਨ ਵਾਲਾ ਹੈ। |
| **ਕਿ ਸਰਬੱਤ੍ਰ ਪੋਖੈ॥੧੧੬॥** | ਕਿ ਸਭ ਥਾਈਂ ਪਾਲਨੇ ਵਾਲਾ ਹੈ।੧੧੬। |

---

੧੮੯. ਸੰਸ:, ਸਰਵ੍ਤ੍ਰ=ਸਭ ਥਾਂ। ੧੯੦. ਭਾਵ, ਵਜਾਪਕ ਹੈ।
੧੯੧. ਭਾਵ ਸਰਬ ਬਜਾਪੀ। ੧੯੨. ਦੀਨ ਫਾਰਸੀ ਵਿਖੇ 'ਧਰਮ' ਨੂੰ ਕਹਿੰਦੇ ਹਨ।
੧੯੩. ਭਾਵ, ਵਜਾਪਕ। ੧੯੪. ਫਾਰਸੀ, ਜਾਹ=ਰੁਤਬਾ। ਵਾ, ਜਾ+ਹੋ=ਜਗਾ ਹੋ।
੧੯੫. ਵਾ, ਸੋਭਾਵਾਨ ਹੈ। ੧੯੬. ਵਾ, ਕਿ ਸਭ ਥਾਈਂ ਕਾਰਜ ਹਨ ਉਸਦੇ। ਵਾ ਕਾਜੈ=ਕਾਜ ਕਰਦਾ ਹੈ, ਕਰਤਾ ਹੈ। ੧੯੭. ਸੁਕਾਉਣ ਵਾਲਾ।

| | |
|---|---|
| **ਕਿ ਸਰਬੱਤ੍ਰ ਤ੍ਰਾਣੈ॥** | ਕਿ ਸਭ ਥਾਈਂ ਰੱਖਜਕ ਹੈ। |
| **ਕਿ ਸਰਬੱਤ੍ਰ ਪ੍ਰਾਣੈ॥** | ਕਿ ਸਭ ਥਾਈਂ ਜੀਵਨ (ਦਾ ਮੂਲ) ਹੈ। |
| **ਕਿ ਸਰਬੱਤ੍ਰ ਦੇਸੈ[੧੯੮]॥** | ਕਿ ਸਭ ਥਾਂ ਦੇਸ਼ ਹੈ (ਉਸਦਾ)। |
| **ਕਿ ਸਰਬੱਤ੍ਰ ਭੇਸੈ[੧੯੯]॥੧੧੭॥** | ਕਿ ਸਭ ਥਾਂ ਵਿਖੇ (ਉਸੇ ਦਾ) ਰੂਪ ਹੈ।੧੧੭। |
| | |
| **ਕਿ ਸਰਬੱਤ੍ਰ ਮਾਨਿਯੈਂ॥** | ਕਿ ਸਭ ਥਾਂ ਵਿਖੇ ਵਡਿਆਈ ਵਾਲਾ ਹੈਂ। |
| **ਸਦੈਵੰ ਪ੍ਰਧਾਨਿਯੈ[੨੦੦]॥** | ਸਦਾ ਹੀ ਮੁਖੀ ਹੈਂ। |
| **ਕਿ ਸਰਬੱਤ੍ਰ ਜਾਪਿਯੈ[੨੦੧]॥** | ਕਿ ਸਭ ਥਾਂ ਵਿਖੇ ਜਪਿਆ ਜਾਂਦਾ ਹੈਂ। |
| **ਕਿ ਸਰਬੱਤ੍ਰ ਥਾਪਿਯੈ॥੧੧੮॥** | ਕਿ ਸਭ ਥਾਂ ਵਿਖੇ ਇਸਥਿਤ ਹੈਂ।੧੧੮। |
| | |
| **ਕਿ ਸਰਬੱਤ੍ਰ ਭਾਨੈ॥** | ਕਿ ਸਭ ਥਾਂ ਵਿਖੇ ਪ੍ਰਕਾਸ਼ਮਾਨ ਹੈ। |
| **ਕਿ ਸਰਬੱਤ੍ਰ ਮਾਨੈ॥** | ਕਿ ਸਭ ਥਾਂ ਵਿਖੇ ਵਡਿਆਈ ਵਾਲਾ ਹੈ। |
| **ਕਿ ਸਰਬੱਤ੍ਰ ਇੰਦ੍ਰੈ[੨੦੨]॥** | ਕਿ ਸਭ ਥਾਂ ਵਿਖੇ ਪ੍ਰਤਾਪਵਾਨ ਹੈ। |
| **ਕਿ ਸਰਬੱਤ੍ਰ ਚੰਦ੍ਰੈ॥੧੧੯॥** | ਕਿ ਸਭ ਥਾਂ ਚਮਕਣੇ ਵਾਲਾ ਹੈ।੧੧੯। |
| | |
| **ਕਿ ਸਰਬੰ ਕਲੀਮੈ[੨੦੩]॥** | ਕਿ ਸਰਬ (ਗਿਆਨ ਦਾ) ਬੋਲਨ ਵਾਲਾ ਹੈਂ। |
| **ਕਿ ਪਰਮੰ ਫਹੀਮੈ[੨੦੪]॥** | ਕਿ ਪਰਮ ਸਮਝ ਵਾਲਾ ਹੈਂ। |
| **ਕਿ ਆਕਲ ਅਲਾਮੈ[੨੦੫]॥** | ਕਿ ਬੁਧਿਮਾਨ ਤੇ ਪਰਮ ਵਿਦਵਾਨ ਹੈਂ। |
| **ਕਿ ਸਾਹਿਬ ਕਲਾਮੈ॥੧੨੦॥** | ਕਿ ਮਾਲਕ ਹੈਂ ਬਾਣੀ ਦਾ।੧੨੦। |
| | |
| **ਕਿ ਹੁਸਨਲ ਵਜੂ[੨੦੬] ਹੈਂ॥** | ਕਿ ਸੁੰਦਰ ਚਿਹਰੇ (ਸਰੂਪ) ਵਾਲਾ ਹੈਂ। |
| **ਤਮਾਮੁਲ ਰੁਜੂ[੨੦੭] ਹੈਂ॥** | ਸਭ ਵਲ ਤੇਰੀ ਤਵਜੋ ਹੈ। |
| **ਹਮੇਸੁਲ ਸਲਾਮੈ[੨੦੮]॥** | ਸਦੀਵ ਸਲਾਮਤ ਹੈਂ। |
| **ਸਲੀਖਤ[੨੦੯] ਮੁਦਾਮੈਂ॥੧੨੧॥** | ਸ੍ਰਿਸ਼ਟੀ ਜ਼ਿਸਦੀ ਸਦਾ ਦ੍ਰਿੜ ਹੈ।੧੨੧। |
| | |
| **ਗ਼ਨੀਮੁਲ[੨੧੦] ਸ਼ਿਕਸਤੈ॥** | ਵੈਰੀਆਂ ਨੂੰ ਹਾਰ ਦੇਣ ਵਾਲਾ ਹੈਂ। |
| **ਗ਼ਰੀਬੁਲ ਪਰਸਤੈ[੨੧੧]॥** | ਗਰੀਬਾਂ ਨੂੰ ਨਿਵਾਜਣ ਵਾਲਾ ਹੈਂ। |

੧੯੮. ਵਿਆਪਕ ਹੈ। ੧੯੯. ਸਭ ਸ੍ਰਿਸ਼ਟੀ ਉਸਦਾ ਭੇਸ ਹੈ। ੨੦੦. ਮੁੱਖ, ਵਡਾ, ਸਿਰਕਰਦਾ। ੨੦੧. ਵਾ ਜਾਪਦਾ ਹੈ, ਪ੍ਰਕਾਸ਼ਦਾ ਹੈ। ੨੦੨. ਵਾ, ਸ੍ਵਾਮੀ ਹੈ। ੨੦੩. ਅ਼ਰ:, ਕਲੀਮ=ਬੋਲਣ ਵਾਲਾ। ਭਾਵ ਬਾਣੀ ਦਾ ਸ੍ਵਾਮੀ। ੨੦੪. ਅ਼ਰ:, ਫ਼ਹੀਮ=ਬੁੱਧੀ ਵਾਲਾ। ੨੦੫. ਅ਼ਰ:, ਆਕਲ=ਅਕਲ ਵਾਲਾ। ਅੱਲਾਮ=ਬਹੁਤ ਦਾਨਾ, ਇਹ ਰੱਬ ਦੀ ਸਿਫ਼ਤ ਵਿਚ ਵਰਤਦੇ ਹਨ। ੨੦੬. ਅ਼ਰਬੀ, ਵਜਹ=ਚਿਹਰਾ। ੨੦੭. ਅ਼ਰਬੀ, ਰਜੂਅ਼=ਤਵੱਜਾ ਕਰਨੀ। ਭਾਵ ਦਇਆ। ੨੦੮. ਸਲਾਮਤ ਰਹਿਣਾ, ਖਯ ਨਾ ਹੋਣਾ। "ਤੂ ਸਦਾ ਸਲਾਮਤਿ ਨਿਰੰਕਾਰ॥" (ਜਪੁਜੀ)। ੨੦੯. ਵਾ ਸੰਤਾਨ। ਅ਼:ਪਦ ਸਲੀਕ਼ਾ=ਸ਼ਊਰ ਤੋਂ ਜੇ ਸਲੀਕ਼ਤ ਇਸਦਾ ਮੂਲ ਹੋਵੇ ਤਾਂ ਅਰਥ ਹੋਊ ਸਦੈਵ ਸਰਬ ਗਜਾਨੀ ਹੈ। ੨੧੦. ਅ਼:, ਗ਼ਨੀਮ=ਵੈਰੀ, ਲੁਟੇਰਾ। ੨੧੧. ਵਾ, ਪਾਲਨ ਵਾਲਾ।

| | |
|---|---|
| **ਬਿਲੰਦੁਲ ਮਕਾਨੈਂ॥** | ਉੱਚੇ ਟਿਕਾਣੇ ਵਾਲਾ ਹੈਂ। |
| **ਜ਼ਿਮੀਨੁਲ ਜ਼ਮਾਨੈ[੨੧੨]॥੧੨੨॥** | ਧਰਤੀ ਤੇ ਅਕਾਸ਼ ਵਿਚ (ਪੂਰਨ) ਹੈਂ।੧੨੨। |
| | |
| **ਤਮੀਜ਼ੁਲ[੨੧੩] ਤਮਾਮੈਂ॥** | ਸੰਪੂਰਨ ਵਿਵੇਕ ਹੈਂ। (ਸਾਰੀਆਂ) |
| **ਰੁਜੂਅਲ[੨੧੪] ਨਿਧਾਨੈਂ॥** | ਨਿਧੀਆਂ ਦੀ ਟੇਕ ਹੈਂ |
| **ਹਰੀਫੁਲ[੨੧੫] ਅਜ਼ੀਮੈਂ॥** | ਵੱਡਾ ਮਿਤ੍ਰ ਹੈਂ। |
| **ਰਜ਼ਾਇਕ ਯਕੀਨੈਂ॥੧੨੩॥** | ਰਿਜ਼ਕ ਦੇਣ ਵਾਲਾ ਨਿਸ਼ਚੇ ਕਰਕੇ ਹੈਂ।੧੨੩। |
| | |
| **ਅਨੇਕੁਲ[੨੧੬] ਤਰੰਗ ਹੈਂ॥** | ਬੇਅੰਤ ਲਹਿਰਾਂ ਵਾਲਾ ਹੈਂ। |
| **ਅਭੇਦ ਹੈਂ ਅਭੰਗ ਹੈਂ॥** | ਫ਼ਰਕ ਤੋਂ ਰਹਿਤ ਹੈਂ ਟੁੱਟਦਾ ਨਹੀਂ। |
| **ਅਜ਼ੀਜ਼ੁਲ ਨਿਵਾਜ਼ ਹੈਂ॥** | ਪਿਆਰਿਆਂ ਨੂੰ ਵਡਿਆਈ ਦੇਣ ਵਾਲਾ ਹੈਂ। |
| **ਗ਼ਨੀਮੁਲ ਖ਼ਿਰਾਜ[੨੧੭] ਹੈਂ॥੧੨੪॥** | ਵੈਰੀਆਂ ਨੂੰ ਦੂਰ ਕਰਨ ਵਾਲਾ ਹੈਂ।੧੨੪। |
| | |
| **ਨਿਰੁਕਤ ਸਰੂਪ ਹੈਂ॥** | ਕਥਨ ਤੋਂ ਬਾਹਰ ਰੂਪ ਵਾਲਾ ਹੈਂ। |
| **ਤ੍ਰਿਮੁਕਤਿ[੨੧੮] ਬਿਭੂਤਿ ਹੈਂ[੨੧੯]॥** | ਉਸਦੀ ਵਿਭੂਤੀ (ਸ਼ਕਤੀ) ਤਿੰਨਾਂ (ਧਾਰਨਾ ਧਜਾਨ ਸਮਾਧੀ) ਤੋਂ ਸੁਤੰਤ੍ਰ ਹੈ। |
| **ਪ੍ਰਭੁਗਤਿ[੨੨੦] ਪ੍ਰਭਾ ਹੈਂ॥** | ਪ੍ਰਭਾ (ਸੁੰਦਰਤਾ) ਨੂੰ ਭੋਗਣ ਵਾਲਾ ਹੈਂ। |
| **ਸੁ ਜੁਗਤਿ ਸੁਧਾ ਹੈਂ[੨੨੧]॥ ੧੨੫॥** | ਨਿਰਾ ਨਿਰੁੱਧ ਸਰੂਪ ਹੈਂ।੧੨੫। |
| | |
| **ਸਦੈਵੰ ਸਰੂਪ ਹੈਂ॥** | ਨਿੱਤ ਸਰੂਪ ਹੈ ਉਸਦਾ। |
| **ਅਭੇਦੀ ਅਨੂਪ ਹੈਂ॥** | ਭੇਦ ਤੋਂ ਰਹਿਤ ਤੇ ਉਪਮਾਂ ਤੋਂ ਪਰੇ ਹੈਂ। |
| **ਸਮਸਤੋਪਰਾਜ[੨੨੨] ਹੈਂ॥** | ਪ੍ਰਕਾਸ਼ (ਉਸਦਾ) ਬੀ ਸਭ ਤੋਂ ਉੱਚਾ ਹੈਂ। |
| **ਸਦਾ ਸਰਬ ਸਾਜ ਹੈਂ॥੧੨੬॥** | ਸਦੀਵ ਸਭ ਨੂੰ ਸਾਜਣ ਵਾਲਾ ਹੈਂ।੧੨੬। |
| | |
| **ਸਮਸਤੁਲ ਸਲਾਮ ਹੈਂ[੨੨੩]॥** | ਸਦਾ ਹੀ ਸਥਿਰ ਰੂਪ ਹੈਂ। |
| **ਸਦੈਵੁਲ ਅਕਾਮ ਹੈਂ॥** | ਸਦਾ ਹੀ ਕਾਮਨਾਂ ਤੋਂ ਰਹਿਤ ਹੈਂ। |

---

੨੧੨. ਅ਼ਰਬੀ, ਜ਼ਮਾਨ=ਸਮਾਂ, ਆਕਾਸ਼। ੨੧੩. ਅ਼ਰਬੀ, ਤਮੀਜ਼, ਵਿਤ੍ਰੇਕ ਬੁਧੀ ਯਾ ਬਿਬੇਕ। ੨੧੪. ਜਿਸ ਵਿਚ ਸਭ ਮੁੜ ਆਕੇ ਰਹਿੰਦੇ ਹਨ ਓਟ। ਅਥਵਾ, (ਸਭੇ ਤੇਰੀ) ਤਵਜੋ ਦਾ ਪਾਤ੍ਰ ਹਨ। ਦੇਖੋ ਅੰਕ ੧੨੧। ੨੧੫. ਅ਼:, ਹਰੀਫ=ਮਿਤ੍ਰ। ਵੈਰੀ। ੨੧੬. ਯਥਾ 'ਨਾਨਾ ਰੂਪੁ ਧਰੇ ਬਹੁ ਰੰਗੀ।(੫੩੭) ੨੧੭. ਅ਼ਰ:, ਧਾਤੂ-ਖ਼ਰਜ ਤੋਂ=ਕੱਢਣਾ। ੨੧੮. ਤਿੰਨ ਕਾਲ, ਯਾ ਤਿੰਨ ਗੁਣਾਂ ਤੋਂ ਸੁਤੰਤ੍ਰ ਅਥਵਾ ਤਿੰਨਾਂ (ਲੋਕਾਂ ਦੀ) ਵਿਭੂਤੀ ਤੋਂ ਪਰੇ ਹੈਂ। ੨੧੯. ਯੋਗੀ ਦੀ ਤਾਕਤ ਧਾਰਨਾ, ਧਜਾਨ, ਸਮਾਧੀ ਨੂੰ ਇਕ ਕਰਨ ਤੋਂ ਉਪਜਦੀ ਹੈ, ਰਬ ਦੀ ਸ਼ਕਤੀ ਸੁਤੇ ਹੀ ਹੈ। ੨੨੦. ਪ੍ਰਭੁਕ੍ਤ=ਉਪਭੁਕ੍ਤ=ਜਿਸਨੂੰ ਭੋਗਿਆ ਗਿਆ ਹੋਵੇ। ੨੨੧. ਸੁਯੁਕ੍ਤ=ਭਲੀ ਪ੍ਰਕਾਰ ਜੁੜਿਆ ਹੋਇਆ, ਨਿਰੁੱਧ। ਸੁਧਾ=ਬਿਲਕੁਲ, ਮੂਲੋਂ। (ਅ) ਸਦਾ ਜੁੜਿਆ ਹੈਂ ਤੇ ਅੰਮ੍ਰਿਤ ਰੂਪ ਹੈਂ। (ੲ) ਵਾ, ਅੰਮ੍ਰਿਤ ਸਹਤ ਹੋ। ੨੨੨. ਵਾ, ਸਮਸਤ ਉਪਰਾਜ=ਸਭ ਦਾ ਉਤਪਤ ਕਰਤਾ। ੨੨੩. 'ਸਲਾਮ' ਰਬ ਦਾ ਇਕ ਨਾਮ ਹੈ। ਸਲਾਮ ਦਾ ਮੂਲ ਅਰਥ, ਸੁਲਹ, ਸ਼ਾਂਤੀ, ਸਲਾਮਤੀ ਤੇ ਆਸ਼ੀਰਵਾਦ ਹੈ।

| | |
|---|---|
| ਨ੍ਰਿਬਾਧ ਸਰੂਪ ਹੈਂ॥ | ਵਿਨਾਸ਼ ਤੋਂ ਰਹਿਤ ਸਰੂਪ ਹੈ (ਉਸਦਾ)। |
| ਅਗਾਧਿ ਅਨੂਪ ਹੈ[੨੨੪]॥੧੨੭॥ | ਪਹੁੰਚ ਤੋਂ ਪਰੇ (ਤੇ) ਉਪਮਾਂ ਤੋਂ ਪਰੇ ਹੈਂ।੧੨੭। |
| ਓਅੰ ਆਦਿ ਰੂਪੈ[੨੨੫]॥ | 'ਓਅੰ' ਉਸਦਾ ਪਹਿਲਾ ਚਿਨ੍ਹ ਹੈ। |
| ਅਨਾਦਿ ਸਰੂਪੈ॥ | ਅਰੰਭ ਤੋਂ ਰਹਿਤ ਰੂਪ ਹੈ ਜਿਸਦਾ। |
| ਅਨੰਗੀ ਅਨਾਮੇ॥ | ਸਰੀਰ ਤੋਂ ਰਹਿਤ (ਤੇ) ਨਾਮ ਤੋਂ ਰਹਿਤ। |
| ਤ੍ਰਿਭੰਗੀ[੨੨੬] ਤ੍ਰਿਕਾਮੇ॥੧੨੮॥ | ਤਿੰਨਾਂ (ਗੁਣਾਂ ਤੇ) ਤਿੰਨਾਂ ਕਾਮਨਾਂ (ਸੁਤ, ਵਿਤ, ਲੋਕ) ਦਾ ਨਾਸ਼ ਕਰਤਾ ਹੈਂ।੧੨੮। |
| ਤ੍ਰਿਬਰਗੀ ਤ੍ਰਿਬਾਧੇ॥ | ਤਿੰਨਾਂ ਦਾ ਨਾਸ਼ ਕਰਨੇ ਵਾਲਾ ਹੈਂ। |
| ਅਗੰਜੇ ਅਗਾਧੇ॥ | ਨਾਸ਼ ਤੋਂ ਰਹਿਤ (ਤੇ) ਅਪਾਰ ਹੈਂ। |
| ਸੁਭੰ ਸਰਬ ਭਾਗੇ[੨੨੭]॥ | ਸ਼ੁਭ ਹਨ ਸਾਰੇ ਭਾਗ ਜਿਸਦੇ। |
| ਸੁ ਸਰਬਾ ਅਨੁਰਾਗੇ[੨੨੮]॥ ੧੨੯॥ | ਸਭ ਨਾਲ ਚੰਗਾ ਪ੍ਰੇਮ ਹੈ (ਜਿਸਦਾ)।੧੨੯। |
| ਤ੍ਰਿਭੁਗਤਿ ਸਰੂਪ ਹੈਂ॥ | ਤਿੰਨ ਲੋਕਾਂ ਦੇ ਭੋਗਣ ਵਾਲਾ ਰੂਪ ਹੈ (ਜਿਸਦਾ)। |
| ਅਛਿੱਜ ਹੈਂ ਅਛੂਤ ਹੈਂ॥ | ਨਾ ਟੁੱਟਣ ਵਾਲਾ ਹੈਂ ਤੇ ਪਹੁੰਚ ਤੋਂ ਪਰੇ ਹੈਂ। |
| ਕਿ ਨਰਕੰ ਪ੍ਰਣਾਸ ਹੈਂ॥ | ਜੋ ਨਰਕ ਦੇ ਨਾਸ਼ ਕਰਨੇ ਵਾਲਾ ਹੈਂ। |
| ਪ੍ਰਿਥੀਉਲ[੨੨੯] ਪ੍ਰਵਾਸ ਹੈਂ॥ ੧੩੦॥ | ਧਰਤੀ ਉੱਪਰ ਚੰਗੀ ਤਰ੍ਹਾਂ ਵੱਸਦਾ ਹੈਂ।੧੩੦। |
| ਨਿਰੁਕਤ ਪ੍ਰਭਾ ਹੈਂ[੨੩੦]॥ | ਕਥਨੀ ਤੋਂ ਪਰੇ ਹੈ ਸ਼ੋਭਾ (ਯਾ ਵਡਿਆਈ ਜਿਸਦੀ)। |
| ਸਦੈਵੰ ਸਦਾ ਹੈਂ॥ | ਸਦਾ ਹੀ ਸਦਾ ਹੈਂ। |
| ਬਿਭੁਗਤਿ ਸਰੂਪ ਹੈਂ[੨੩੧]॥ | (ਜਿਸਦਾ) ਸਰੂਪ ਭੋਗਾਂ ਤੋਂ ਰਹਿਤ ਹੈ। |
| ਪ੍ਰਜੁਗਤਿ[੨੩੨] ਅਨੂਪ ਹੈਂ॥ ੧੩੧॥ | (ਪਰ) ਚੰਗੀ ਤਰ੍ਹਾਂ ਮਿਲਿਆ ਹੋਇਆ ਹੈ (ਇਸ ਕਰਕੇ) ਅਨੂਪਮ ਹੈ।੧੩੧। |
| ਨਿਰੁਕਤ ਸਦਾ ਹੈਂ॥ | ਸਦੀਵ ਕਹਿਣ ਤੋਂ ਪਰੇ ਹੈਂ। |
| ਬਿਭਗਤਿ ਪ੍ਰਭਾ ਹੈਂ[੨੩੩]॥ | ਸ਼ੋਭਾ ਜਿਸਦੀ ਵਿਸ਼ੇਸ਼ ਕਰਕੇ ਭੋਗੀ ਜਾਂਦੀ ਹੈ(ਸੰਤਾਂ ਤੋਂ)। |
| ਅਨਉਕਤ ਸਰੂਪ ਹੈਂ॥ | ਸਰੂਪ ਜਿਸਦਾ ਕਥਨ ਤੋਂ ਪਰੇ ਹੈ |
| ਪ੍ਰਜੁਗਤਿ ਅਨੂਪ ਹੈਂ[੨੩੪]॥ ੧੩੨॥ | ਅਨੂਪਮ (ਢੰਗ ਨਾਲ) ਸਭ ਨਾਲ ਮਿਲਿਆ ਹੋਇਆ ਹੈਂ।੧੩੨। |

੨੨੪.ਪਾ:-ਅਗਾਧਿ ਹੈਂ ਅਨੂਪ ਹੈਂ॥ ੨੨੫. ਵਾ, ਓਅੰਕਾਰ ਤੋਂ ਬੀ ਪਹਿਲਾਂ ਹੈ ਸਰੂਪ ਜਿਸਦਾ।
੨੨੬. ਤ੍ਰੈ ਤਾਪ, ਤ੍ਰੈ ਦੇਵਤੇ, ਤ੍ਰੈ ਗੁਣ ਆਦਿ। ੨੨੭. ਵਾ, ਸਰਬ ਭਾਗ ਤੇਰੇ ਕਰਕੇ ਸ਼ੋਭਨੀਕ ਹਨ।
੨੨੮. ਵਾ, ਜਿਸ ਨਾਲ ਸਭ ਪਿਆਰ ਕਰਦੇ ਹਨ। ੨੨੯. ਭਾਵ ਸਰਬ ਬਜਾਪੀ ਹੈਂ।
੨੩੦. ਵਿਸ਼ੇਸ਼ ਕਰਕੇ ਕਹੀ ਗਈ ਹੈ ਪ੍ਰਭਾ ਜਿਸਦੀ। ੨੩੧. ਵਿਭੁਗਤ ਨੂੰ ਵਿਭਕ ਸਮਝ ਕੇ ਅਡ ਅਡ ਰੂਪਾਂ ਵਾਲਾ ਵੀ ਅਰਥ ਕਰਦੇ ਹਨ। ੨੩੨. ਸਭ ਵਿਚ ਵਿਆਪਕ ਹੈ। ਪੂਰਨ ਹੈ ਊਨ ਨਹੀਂ।
੨੩੩. ਵਾ, ਵਿਭਕ੍ਤ=ਜਿਸਦੀ ਸ਼ੋਭਾ ਅੱਡ ਅੱਡ ਤਰ੍ਹਾਂ ਦੀ ਹੈ। ੨੩੪. ਚੰਗੀ ਤਰ੍ਹਾਂ ਜੁੜਿਆ ਤੇ ਉਪਮਾ ਰਹਿਤ ਹੈ।

| ਚਾਚਰੀ ਛੰਦ॥ | ਨਾਮ ਛੰਦ ਦਾ। |
|---|---|
| ਅਭੰਗ ਹੈਂ॥ | ਵਿਨਾਸ਼ ਤੋਂ ਰਹਿਤ ਹੈਂ। |
| ਅਨੰਗ ਹੈਂ॥ | ਸ਼ਰੀਰ ਤੋਂ ਰਹਿਤ ਹੈਂ। |
| ਅਭੇਖ ਹੈਂ॥ | ਰੂਪ ਤੋਂ ਰਹਿਤ ਹੈਂ। |
| ਅਲੇਖ[੨੩੫] ਹੈਂ॥੧੩੩॥ | ਲੇਖੇ ਵਾ ਸਮਝ ਤੋਂ ਪਰੇ ਹੈਂ।੧੩੩। |
| ਅਭਰਮ ਹੈਂ॥ | ਸ਼ੁੱਧ ਸਰੂਪ ਹੈਂ। |
| ਅਕਰਮ ਹੈਂ॥ | ਕਰਮ ਤੋਂ ਰਹਿਤ ਹੈਂ। |
| ਅਨਾਦਿ ਹੈਂ॥ | ਆਰੰਭ ਤੋਂ ਰਹਿਤ ਹੈਂ। |
| ਜੁਗਾਦਿ ਹੈਂ॥੧੩੪॥ | ਜੁਗਾਂ ਦਾ ਆਦਿ (ਬੀ ਉਹੀ) ਹੈ।੧੩੪। |
| ਅਜੈ ਹੈਂ॥ | ਜਿੱਤਿਆ ਨਹੀਂ ਜਾਂਦਾ। |
| ਅਬੈ[੨੩੬] ਹੈਂ॥ | ਅੰਗਾਂ ਤੋਂ ਰਹਿਤ ਹੈਂ। |
| ਅਭੂਤ ਹੈਂ॥ | ਅਪਰਬ ਅਥਵਾ ਅਨੂਪਮ ਹੈਂ। |
| ਅਧੂਤ[੨੩੭] ਹੈਂ॥੧੩੫॥ | ਅਚੱਲ ਹੈਂ।੧੩੫। |
| ਅਨਾਸ ਹੈਂ॥ | ਨਾਸ਼ ਤੋਂ ਰਹਿਤ ਹੈਂ। |
| ਉਦਾਸ ਹੈਂ॥ | ਸਭ ਤੋਂ ਉਪ੍ਰਾਮ ਹੈਂ। |
| ਅਧੰਧ[੨੩੮] ਹੈਂ॥ | ਧੰਧੇ ਤੋਂ ਰਹਿਤ ਹੈਂ। |
| ਅਬੰਧ[੨੩੯] ਹੈਂ॥੧੩੬॥ | ਫਾਹੀ ਤੋਂ ਰਹਿਤ ਹੈਂ।੧੩੬। |
| ਅਭਗਤ ਹੈਂ[੨੪੦]॥ | ਪੂਰਨ ਸਰੂਪ ਹੈਂ। |
| ਬਿਰਕਤ ਹੈਂ॥ | ਰਾਗ ਰਹਿਤ ਹੈਂ। |
| ਅਨਾਸ[੨੪੧] ਹੈਂ॥ | ਨਾਸ਼ ਨਹੀਂ ਹੁੰਦਾ। |
| ਪ੍ਰਕਾਸ਼ ਹੈਂ॥੧੩੭॥ | ਪ੍ਰਕਾਸ਼ ਸਰੂਪ ਹੈਂ।੧੩੭। |
| ਨਿਚਿੰਤ ਹੈਂ॥ | ਚਿੰਤਾ ਰਹਿਤ ਹੈਂ। |
| ਸੁਨਿੰਤ ਹੈਂ[੨੪੨]॥ | ਨਿੱਤਜ ਹੈਂ। |
| ਅਲਿੱਖ ਹੈਂ॥ | ਲਿਖੇ ਜਾਣ ਤੋਂ ਪਰੇ ਹੈਂ। |
| ਅਦਿੱਖ ਹੈਂ॥੧੩੮॥ | ਦ੍ਰਿਸ਼ਟੀ ਤੋਂ ਪਰੇ ਹੈਂ।੧੩੮। |

੨੩੫. ਲਖਤਾ, ਸਮਝ ਤੋਂ ਪਰੇ, ਅਥਵਾ ਲਿਖਣ ਤੋਂ ਬਾਹਰ। ੨੩੬. ਅਵਯਵ=ਹਿੱਸੇ, ਅੰਗ। ਵਾ, ਅ+ਵਯ=ਉਮਰਾ ਰਹਿਤ। ੨੩੭. ਜੋ ਕੰਬੇ ਨਾ, ਨਾ ਚਲਾਇਮਾਨ, ਨਿਰਭੈ। ੨੩੮. ਅਕ੍ਰੈ। ੨੩੯. ਸੁਤੰਤ੍ਰ। ੨੪੦. ਅ+ਭਕ੍ਤ=ਜੋ ਛੇਦਿਆ, ਵੰਡਿਆ ਨਾ ਜਾ ਸਕੇ। ੨੪੧. ਵਾ, ਆਸ਼ਾ ਤੋਂ ਰਹਤ ਹੈਂ। ੨੪੨. ਹਿੰਦੀ, ਨਿੰਤ=ਨਿੱਤ। ਵਾ, ਸੁਨਯੰਤ=ਸੁਣਦਾ ਹੈਂ। ਵਾ, ਸੁਨਿਯਤ=ਭਲੀ ਪ੍ਰਕਾਰ ਨਿਰੁੱਧ।

| | |
|---|---|
| ਅਲੇਖ ਹੈਂ॥ | ਲੇਖ ਤੋਂ ਪਰੇ ਹੈਂ। |
| ਅਭੇਖ ਹੈਂ॥ | ਰੂਪ ਰਹਿਤ ਹੈਂ। |
| ਅਢਾਹ ਹੈਂ॥ | ਡਿਗਦਾ ਨਹੀਂ, ਵਾ ਕਿਨਾਰਾ (ਅੰਤ) ਨਹੀਂ (ਜਿਸਦਾ)। |
| ਅਗਾਹ ਹੈਂ॥੧੩੯॥ | ਅਪਾਰ ਹੈਂ।੧੩੯। |
| | |
| ਅਸੰਭ[੨੪੩] ਹੈਂ॥ | ਅਪਣੇ ਆਪ ਤੋਂ ਹੈਂ। |
| ਅਰੰਭ ਹੈਂ[੨੪੪]॥ | ਅਗੰਮ ਹੈਂ। |
| ਅਨੀਲ ਹੈਂ[੨੪੫]॥ | ਮਾਯਾ ਰਹਿਤ ਹੈਂ। |
| ਅਨਾਦਿ ਹੈਂ॥੧੪੦॥ | ਆਦਿ ਰਹਿਤ ਹੈਂ।੧੪੦। |
| | |
| ਅਨਿੱਤ ਹੈਂ[੨੪੬]॥ | ਨਿੱਤ ਨਹੀਂ ਹੈ (ਜੋ)। |
| ਸੁਨਿੱਤ ਹੈਂ॥ | (ਤੇ) ਸਦਾ ਹੀ ਰਹਿਣ ਵਾਲਾ ਹੈਂ। |
| ਅਜਾਤ[੨੪੭] ਹੈਂ॥ | ਜਨਮ ਤੋਂ ਰਹਿਤ ਹੈਂ। |
| ਅਜਾਦਿ ਹੈਂ॥੧੪੧॥ | ਸੁਤੰਤ੍ਰ ਹੈਂ।੧੪੧। |
| ਚਰਪਟ ਛੰਦ॥ ਤ੍ਵਪ੍ਰਸਾਦਿ॥ | ਨਾਮ ਛੰਦ। ਤੇਰੀ ਕ੍ਰਿਪਾ। |
| ਸਰਬੰ ਹੰਤਾ॥ | ਸਭ ਨੂੰ ਨਾਸ਼ ਕਰਨ ਵਾਲਾ ਹੈਂ। |
| ਸਰਬੰ ਗੰਤਾ॥ | ਸਭ ਵਿਚ ਗਮਤਾ ਰੱਖਦਾ ਹੈਂ। |
| ਸਰਬੰ ਖਿਆਤਾ॥ | ਸਭ ਵਿਚ ਪ੍ਰਗਟ ਹੈ। |
| ਸਰਬੰ ਗਿਆਤਾ॥੧੪੨॥ | ਸਭ ਨੂੰ ਜਾਣਨ ਵਾਲਾ ਹੈਂ।੧੪੨। |
| | |
| ਸਰਬੰ ਹਰਤਾ॥ | ਸਭ ਨੂੰ ਹਰਿ ਲੈਣ ਵਾਲਾ ਹੈਂ। |
| ਸਰਬੰ ਕਰਤਾ॥ | ਸਭ ਦਾ ਰਚਨਹਾਰਾ ਹੈਂ। |
| ਸਰਬੰ ਪ੍ਰਾਣੰ॥ | ਸਭ ਦੀ ਜਿੰਦ ਹੈਂ। |
| ਸਰਬੰ ਤ੍ਰਾਣੰ॥੧੪੩॥ | ਸਭ ਦੀ ਰਾਖੀ ਕਰਨ ਵਾਲਾ ਹੈਂ।੧੪੩। |
| | |
| ਸਰਬੰ ਕਰਮੰ॥ | ਸਾਰੇ ਕਰਮ ਰੂਪ (ਤੂੰ ਹੀ) ਹੈਂ। |
| ਸਰਬੰ ਧਰਮੰ[੨੪੮]॥ | ਸਭ ਧਰਮ (ਤੂ ਹੀ) ਹੈਂ। |
| ਸਰਬੰ ਜੁਗਤਾ॥ | ਸਭ ਨਾਲ ਮਿਲਿਆ ਹੋਇਆ ਹੈਂ। |
| ਸਰਬੰ ਮੁਕਤਾ॥੧੪੪॥ | ਸਭ ਥੋਂ ਅਲੱਗ ਹੈਂ।੧੪੪। |

੨੪੩. ਜੋ ਦੂਜੇ ਤੋਂ ਨਾ ਜੰਮੇ। ੨੪੪. ਸੰਸ: ਗਮ ਤੇ ਰੰਬ=ਚਲਨਾ। ੨੪੫. ਵਾ, ਗਿਣਤੀ ਰਹਿਤ ਹੈਂ। ੨੪੬. ਭਾਵ ਜਗਤ ਰੂਪ ਹੈਂ ਜੋ ਸਦਾ ਬਦਲਦਾ ਹੈਂ। ਅਥਵਾ, ਕਾਰਣ ਰੂਪ ਕਰਕੇ ਨਿੱਤ ਹੈਂ ਅਰ ਕਾਰਜ ਰੂਪ ਕਰਕੇ ਅਨਿੱਤ ਹੈਂ। ੨੪੭. ਵਰਣ ਤੋਂ ਰਹਿਤ ਹੈ। ੨੪੮. ਧਰਮ ਦਾ ਬੀ ਆਧਾਰ ਆਪ ਹੈਂ।

| | |
|---|---|
| **ਰਸਾਵਲ ਛੰਦ॥ ਤ੍ਵਪ੍ਰਸਾਦਿ॥** | ਛੰਦ ਦਾ ਨਾਮ ਹੈ। ਤੇਰੀ ਕ੍ਰਿਪਾ। |
| **ਨਮੋ ਨਰਕ[੨੪੯] ਨਾਸੇ॥** | ਨਮ: ਹੈ ਨਰਕਾਂ ਦੇ ਨਾਸ਼ ਕਰਨੇ ਵਾਲੇ ਨੂੰ। |
| **ਸਦੈਵੰ ਪ੍ਰਕਾਸੇ॥** | ਸਦਾ ਹੀ ਪ੍ਰਕਾਸ਼ ਰੂਪ ਨੂੰ। |
| **ਅਨੰਗੀ ਸਰੂਪੇ॥** | ਅੰਗਾਂ ਥੋਂ ਰਹਿਤ ਸਰੂਪ (ਵਾਲੇ ਨੂੰ) |
| **ਅਭੰਗੀ ਬਿਭੂਤੇ॥੧੪੫॥** | ਨਾਸ਼ ਤੋਂ ਰਹਿਤ ਵਿਭੂਤੀ (ਸੰਪਦਾ ਵਾਲੇ ਨੂੰ)।੧੪੫। |
| **ਪ੍ਰਮਾਥੰ ਪ੍ਰਮਾਥੇ[੨੫੦]॥** | ਪਰਮਾਰਥ ਦਾ ਪਰਮਾਰਥ ਹੈ। |
| **ਸਦਾ ਸਰਬ ਸਾਥੇ॥** | ਸਦਾ ਸਭਨਾਂ ਦੇ ਅੰਗ ਸੰਗੀ ਨੂੰ। |
| **ਅਗਾਧਿ[੨੫੧] ਸਰੂਪੇ॥** | ਅਪਾਰ ਸਰੂਪ ਵਾਲੇ ਨੂੰ। |
| **ਨ੍ਰਿਬਾਧ ਬਿਭੂਤੇ[੨੫੨]॥੧੪੬॥** | ਅਵਿਨਾਸ਼ ਵਿਭੂਤੀ ਵਾਲੇ ਨੂੰ।੧੪੬। |
| **ਅਨੰਗੀ[੨੫੩] ਅਨਾਮੇ॥** | ਸਰੂਪ ਤੇ ਨਾਮ ਤੋਂ ਰਹਿਤ ਨੂੰ। |
| **ਤ੍ਰਿਭੰਗੀ ਤ੍ਰਿਕਾਮੇ॥** | ਨਾ ਟੁੱਟਣ ਵਾਲੇ ਸਰੂਪ ਵਾਲੇ ਨੂੰ। |
| **ਨ੍ਰਿਭੰਗੀ ਸਰੂਪੇ॥** | ਸਭ ਦੇ ਅੰਗ ਕਰਨ ਵਾਲੇ (ਤੇ) |
| **ਸਰਬੰਗੀ ਅਨੂਪੇ॥੧੪੭॥** | ਉਪਮਾ ਤੋਂ ਰਹਿਤ ਨੂੰ।੧੪੭। |
| **ਨ ਪੋਤ੍ਰੈ ਨ ਪੁਤ੍ਰੈ॥** | ਨਾ (ਉਸਦਾ) ਪੋਤ੍ਰਾ ਹੈ ਨਾ ਪੁੱਤ੍ਰ। |
| **ਨ ਸਤ੍ਰੈ ਨ ਮਿਤ੍ਰੈ॥** | ਨਾ ਵੈਰੀ ਹੈ ਨਾ ਮਿੱਤ੍ਰ। |
| **ਨ ਤਾਤੈ ਨ ਮਾਤੈ॥** | ਨਾ ਪਿਤਾ ਹੈ ਨਾ ਮਾਤਾ। |
| **ਨ ਜਾਤੈ ਨ ਪਾਤੈ[੨੫੪]॥੧੪੮॥** | ਨਾ ਜਨਮ ਹੈ ਨਾ ਮੌਤ ਹੈ।੧੪੮। |
| **ਨ੍ਰਿਸਾਕੰ ਸਰੀਕ ਹੈਂ॥** | ਨਾ ਉਸਦਾ ਸਾਕ ਹੈ ਨਾ ਸ਼ਰੀਕ ਹੈ। |
| **ਅਮਿੱਤੋ ਅਮੀਕ[੨੫੫] ਹੈਂ॥** | ਮਿਣਤੀ ਤੋਂ ਰਹਿਤ ਅਰਗੰਭੀਰ ਹੈ। |
| **ਸਦੈਵੰ ਪ੍ਰਭਾ ਹੈਂ॥** | ਸਦਾ ਹੀ ਪ੍ਰਕਾਸ਼ (ਯਾ ਸ਼ੋਭਾ) ਵਾਲਾ ਹੈਂ। |
| **ਅਜੈ ਹੈਂ ਅਜਾ ਹੈਂ॥੧੪੯॥** | ਅਜਿੱਤ ਹੈਂ ਅਰ ਜਨਮ ਤੋਂ ਰਹਿਤ ਹੈਂ।੧੪੯। |
| **ਭਗਵਤੀ ਛੰਦ॥ ਤ੍ਵਪ੍ਰਸਾਦਿ॥** | ਨਾਮ ਹੈ ਛੰਦ ਦਾ। ਤੇਰੀ ਕ੍ਰਿਪਾ (ਕਰਕੇ) |
| **ਕਿ ਜ਼ਾਹਿਰ ਜ਼ਹੂਰ ਹੈਂ॥** | ਕਿ ਪ੍ਰਤੱਖ ਹੈ ਪ੍ਰਕਾਸ਼ (ਉਸਦਾ)। |
| **ਕਿ ਹਾਜ਼ਰ ਹਜ਼ੂਰ ਹੈਂ[੨੫੬]॥** | ਕਿ ਮੌਜੂਦ (ਤੇ) ਸਾਹਮਣੇ ਹੈਂ। |
| **ਹਮੇਸ਼ੁਲ ਸਲਾਮ ਹੈਂ॥** | ਸਦਾ ਹੀ ਸਲਾਮਤ ਹੈਂ। |
| **ਸਮਸਤੁਲ ਕਲਾਮ ਹੈਂ[੨੫੭]॥ ੧੫੦॥** | ਸੰਪੂਰਨ ਬਾਣੀ ਰੂਪ ਹੈਂ।੧੫੦। |

---

੨੪੯. ਨਰਕ=ਦੁਖ। ੨੫੦. ਵਾ, ਚੰਗੀ ਤਰ੍ਹਾਂ ਮਥਨ ਵਾਲਿਆਂ ਨੂੰ ਚੰਗੀ ਤਰ੍ਹਾਂ ਮਥਨ ਵਾਲੇ ਨੂੰ। ਭਾਵ: ਦੁਸ਼ਟਾਂ ਨੂੰ ਦਲਨ ਵਾਲੇ ਨੂੰ। ੨੫੧. ਸਮਝ ਤੋਂ ਪਰੇ। ੨੫੨. ਅਥਵਾ ਪੀੜਾ ਰਹਤ ਵਿਭੂਤੀ ਵਾਲੇ ਨੂੰ।
੨੫੩. ਸਰੀਰ ਰਹਿਤ, ਰੂਪ ਰਹਤ। (ਦੇਖੋ ਅੰਕ ੧੨੮) ੨੫੪. ਵਾ, ਨਾ ਜਾਤ ਹੈ ਨਾ ਪੰਕਤੀ, ਭਾਵ ਕੁਲ ਹੈ। ੨੫੫. ਅ:, ਅਮੀਕ=ਡੂੰਘਾ। ੨੫੬. ਹਾਜ਼ਰ=ਜੋ ਮੌਜੂਦ ਹੋਵੇ। ੨੫੭. ਵਾ, ਜੋ ਸਭ ਵਿਚ ਬਾਣੀ ਰੂਪ ਹੈ।

| | |
|---|---|
| ਕਿ ਸਾਹਿਬ ਦਿਮਾਗ ਹੈਂ[੨੫੮]॥ | ਕਿ ਮਾਲਕ ਹੈਂ ਬੁੱਧੀ ਦਾ। |
| ਕਿ ਹੁਸਨਲ ਚਰਾਗ ਹੈਂ॥ | ਕਿ ਸੁੰਦਰਤਾ ਦਾ ਦੀਪਕ ਹੈਂ। |
| ਕਿ ਕਾਮਲ ਕਰੀਮ ਹੈਂ॥ | ਕਿ ਪੂਰਾ ਕ੍ਰਿਪਾਲੂ ਹੈਂ। |
| ਕਿ ਰਾਜ਼ਕ ਰਹੀਮ ਹੈਂ॥੧੫੧॥ | ਕਿ ਰੋਜ਼ੀ ਦੇਣ ਵਾਲਾ (ਤੇ) ਦਿਆਲੂ ਹੈਂ।੧੫੧। |
| | |
| ਕਿ ਰੋਜੀ ਦਹਿੰਦ ਹੈਂ॥ | ਕਿ ਰੋਜ਼ੀ ਦੇਣ ਵਾਲਾ ਹੈਂ। |
| ਕਿ ਰਾਜਿਕ ਰਹਿੰਦ ਹੈਂ[੨੫੯]॥ | ਕਿ (ਤੂੰ)ਰੋਜ਼ੀ ਦੇਣ ਵਾਲਾ ਤੇ ਛੁਟਕਾਰਾ ਦੇਣ ਵਾਲਾ ਹੈਂ। |
| ਕਰੀਮੁਲ ਕਮਾਲ ਹੈਂ॥ | ਪੂਰਨ ਕ੍ਰਿਪਾ ਦੇ ਕਰਨੇ ਵਾਲਾ ਹੈਂ। |
| ਕਿ ਹੁਸਨਲ ਜਮਾਲ ਹੈਂ॥ ੧੫੨॥ | ਜੋ ਸੁੰਦਰ ਰੂਪ ਵਾਲਾ ਹੈਂ।੧੫੨। |
| | |
| ਗ਼ਨੀਮੁਲ ਖ਼ਿਰਾਜ ਹੈਂ[੨੬੦]॥ | ਵੈਰੀਆਂ ਨੂੰ ਕੱਢ ਦੇਣ ਵਾਲਾ ਹੈਂ। |
| ਗ਼ਰੀਬੁਲ ਨਿਵਾਜ ਹੈਂ॥ | ਗਰੀਬਾਂ ਨੂੰ ਵਡਿਆਉਣ ਵਾਲਾ ਹੈਂ। |
| ਹਰੀਫੁਲ ਸਿਕੰਨ ਹੈਂ॥ | ਵੈਰੀਆਂ ਨੂੰ ਤੋੜਨ ਵਾਲਾ ਹੈਂ। |
| ਹਿਰਾਸੁਲ ਫਿਕੰਨ ਹੈਂ॥੧੫੩॥ | ਡਰ ਨੂੰ ਪਰੇ ਸਿੱਟਣ ਵਾਲਾ ਹੈਂ।੧੫੩। |
| | |
| ਕਲੰਕੰ ਪ੍ਰਣਾਸ ਹੈਂ॥ | ਅਪਜਸ ਦੇ ਦੂਰ ਕਰਨ ਵਾਲਾ ਹੈਂ। |
| ਸਮਸਤੁਲ ਨਿਵਾਸ[੨੬੧] ਹੈਂ॥ | ਸਭ ਵਿਚ ਵਸਦਾ ਹੈਂ। |
| ਅਗੰਜੁਲ ਗ਼ਨੀਮ ਹੈਂ॥ | ਵੈਰੀਆਂ ਤੋਂ ਨਾਸ਼ ਨਹੀਂ ਹੁੰਦਾ ਹੈਂ। |
| ਰਜ਼ਾਇਕ ਰਹੀਮ ਹੈਂ[੨੬੨]॥੧੫੪॥ | ਰਜ਼ਾ ਦਾ ਮਾਲਕ ਤੇ ਕ੍ਰਿਪਾਲੂ ਹੈਂ।੧੫੪। |
| | |
| ਸਮਸਤੁਲ ਜ਼ੁਬਾਂ[੨੬੩] ਹੈਂ॥ | ਸਭ ਵਿਚ ਜੀਭ (ਵਾਕ ਸੱਤਾ) ਹੈਂ। |
| ਕਿ ਸਾਹਿਬ ਕਿਰਾਂ ਹੈਂ[੨੬੪]॥ | ਕਿ ਮਹਾਨ ਐਸ਼ਵਰਜ ਵਾਲਾ ਹੈਂ। |
| ਕਿ ਨਰਕੰ ਪ੍ਰਣਾਸ ਹੈਂ॥ | ਕਿ ਨਰਕ ਦਾ ਨਾਸ਼ ਕਰਨੇ ਵਾਲਾ ਹੈਂ। |
| ਬਹਿਸ਼ਤੁਲ ਨਿਵਾਸ ਹੈਂ॥੧੫੫॥ | ਸੂਰਗ ਦਾ ਵਾਸੀ ਹੈਂ।੧੫੫। |
| | |
| ਕਿ ਸਰਬੁਲ ਗਵੰਨ ਹੈਂ॥ | ਕਿ ਸਭ ਵਿਚ ਤੇਰਾ ਗਮਨ ਹੈ। |
| ਹਮੇਸ਼ੁਲ ਰਵੰਨ[੨੬੫] ਹੈਂ॥ | ਸਦਾ ਹੀ ਰਵ ਰਿਹਾ ਹੈਂ। |
| ਤਮਾਮੁਲ ਤਮੀਜ਼ ਹੈਂ॥ | ਸਭਨੂੰ ਪਛਾਣਨੇ ਵਾਲਾ ਹੈਂ। |
| ਸਮਸਤੁਲ ਅਜ਼ੀਜ਼ ਹੈਂ॥੧੫੬॥ | ਸਭ ਦਾ ਪਿਆਰਾ ਹੈਂ।੧੫੬। |

---

੨੫੮. ਭਾਵ ਸੰਪੂਰਨ ਦਾਨਾ। ੨੫੯. ਰਹਾਂਦਨ=ਛੋੜਨਾ, ਰਿਹਾਈ ਦੇਣਾ। ੨੬੦. ਗ਼ਨੀਮੁਲ ਇਖ਼ਰਾਜ। ੨੬੧. ਸਰਬ ਬਯਾਪੀ। ੨੬੨. ਰਜ਼ਾ=ਖੁਸ਼ੀ। ਰਾਜ਼ਕ=ਰੋਜ਼ੀ ਦਾਤਾ। ੨੬੩. ਵਾਕ ਸਤਾ, ਸ਼ਬਦ। ੨੬੪. ਸਾਹਿਬ ਕਿਰਾਂ ਉਸਨੂੰ ਕਹਿੰਦੇ ਹਨ ਜੋ ਦੋ ਸ਼ੁਭ ਨਛੱਤ੍ਰਾਂ ਦੇ ਮੇਲ ਵੇਲੇ ਜੰਮੇ, ਓਹ ਮਹਾਂ ਐਸ਼ਵਰਜ ਵਾਲਾ ਹੁੰਦਾ ਹੈ। ਕਿਰ੍ਹਾ, ਨੇੜੇ ਤੇ ਮਿਲਾਪ ਨੂੰ ਬੀ ਕਹਿੰਦੇ ਹਨ। ੨੬੫. ਫਾਰਸੀ, ਰਵਿੰਦਹ=ਤੁਰਨ ਵਾਲਾ।

| | |
|---|---|
| ਪਰੰ ਪਰਮ ਈਸ[੨੬੬] ਹੈਂ॥ | ਸਭ ਤੋਂ ਵਡਿਆਂ ਦਾ ਬੀ ਈਸ਼੍ਵਰ ਹੈਂ। |
| ਸਮਸਤੁਲ ਅਦੀਸ ਹੈਂ॥ | ਸਭਨੂੰ ਨਹੀਂ ਦਿੱਸਦਾ ਹੈਂ। |
| ਅਦੇਸੁਲ ਅਲੇਖ[੨੬੭] ਹੈਂ॥ | ਦੇਸ (ਭੇਦ ਤੋਂ) ਰਹਿਤ ਤੇ ਲੇਖੇ ਤੋਂ ਬੀ ਪਰੇ ਹੈਂ। |
| ਹਮੇਸੁਲ ਅਭੇਖ ਹੈਂ॥੧੫੭॥ | ਸਦਾ ਰੂਪ (ਯਾ ਭੇਖ) ਤੋਂ ਰਹਿਤ ਹੈਂ।੧੫੭। |
| | |
| ਜਮੀਨੁਲ[੨੬੮] ਜਮਾਂ ਹੈਂ॥ | ਸਭ ਥਾਂ ਅਰ ਸਰਬ ਕਾਲ(ਵਿਚ ਨਿੱਤ ਹੈ) |
| ਅਮੀਕੁਲ[੨੬੯] ਇਮਾਂ ਹੈਂ॥ | ਡੂੰਘੇ ਨਿਸ਼ਚੇ ਵਾਲਾ ਹੈਂ। |
| ਕਰੀਮੁਲ ਕਮਾਲ ਹੈਂ॥ | ਪੂਰਾ ਕ੍ਰਿਪਾਲੂ ਹੈਂ। |
| ਕਿ ਜੁਰਅਤ ਜਮਾਲ ਹੈਂ[੨੭੦]॥ ੧੫੮॥ | ਜੋ ਬੀਰਤਾ ਦੀ ਖ਼ੂਬਸੂਰਤੀ ਵਾਲਾ ਹੈਂ।੧੫੮। |
| | |
| ਕਿ ਅਚਲੰ ਪ੍ਰਕਾਸ਼ੁ ਹੈਂ॥ | ਜੋ ਨਾ ਹਿੱਲਣ ਵਾਲੇ ਪ੍ਰਕਾਸ਼ ਵਾਲਾ ਹੈਂ। |
| ਕਿ ਅਮਿਤੋ ਸੁਬਾਸੁ ਹੈਂ[੨੭੧]॥ | ਜੋ ਮਿਣਤੀ ਤੋਂ ਰਹਿਤ ਸੁਗੰਧੀ ਵਾਲਾ ਹੈਂ। |
| ਕਿ ਅਜਬ ਸਰੂਪ ਹੈਂ॥ | ਜੋ ਅਚਰਜ ਰੂਪ ਵਾਲਾ ਹੈਂ। |
| ਕਿ ਅਮਿਤੋ ਬਿਭੂਤਿ ਹੈਂ॥ ੧੫੯॥ | ਜੋ ਮਿਣਤੀ ਤੋਂ ਰਹਿਤ ਵਿਭੂਤੀ (ਸੰਪਦਾ) ਵਾਲਾ ਹੈਂ।੧੫੯। |
| | |
| ਕਿ ਅਮਿਤੋ ਪਸਾ ਹੈਂ॥ | ਜੋ ਮਿਣਤੀ ਤੋਂ ਰਹਿਤ ਪਸਾਰੇ ਵਾਲਾ(ਯਾ ਕ੍ਰਿਪਾ ਵਾਲਾ)ਹੈਂ। |
| ਕਿ ਆਤਮ ਪ੍ਰਭਾ ਹੈਂ[੨੭੨]॥ | ਜੋ ਆਤਮਕ ਪ੍ਰਕਾਸ਼ ਵਾਲਾ ਹੈਂ। |
| ਕਿ ਅਚਲੰ ਅਨੰਗ ਹੈਂ॥ | ਜੋ ਸਥਿਰ (ਤੇ) ਸਰੀਰ ਰਹਿਤ ਹੈਂ। |
| ਕਿ ਅਮਿਤੋ ਅਭੰਗ ਹੈਂ॥ ੧੬੦॥ | ਜੋ ਮਿਣਤੀ ਤੋਂ ਰਹਿਤ (ਤੇ) ਨਾਸ਼ ਰਹਿਤ ਹੈਂ।੧੬੦। |
| | |
| ਮਧੁਭਾਰ ਛੰਦ॥ ਤ੍ਵਪ੍ਰਸਾਦਿ॥ | ਨਾਮ ਛੰਦ ਦਾ। ਤੇਰੀ ਕ੍ਰਿਪਾ। |
| ਮੁਨਿ ਮਨਿ ਪ੍ਰਨਾਮ[੨੭੩]॥ | ਮਹਾਤਮਾ ਦੇ ਮਨ ਜਿਸਨੂੰ ਨਮਸਕਾਰ ਕਰਦੇ ਹਨ। |
| ਗੁਨਿ ਗਨ ਮੁਦਾਮ॥ | ਤੇਰੇ ਸਾਰੇ ਗੁਣ ਸਦਾ (ਕੈਮ) ਹਨ। |
| ਅਰ ਬਰ ਅਗੰਜ॥ | ਵਡਿਆਂ ਵੈਰੀਆਂ ਤੋਂ(ਬੀ ਤੂੰ)ਨਾਸ਼ ਨਹੀਂ ਕੀਤਾ ਜਾ ਸਕਦਾ। |
| ਹਰਿ ਨਰ ਪ੍ਰਭੰਜ॥੧੬੧॥ | (ਉਨ੍ਹਾਂ ਨੂੰ ਤੂੰ) ਨਰ ਸਿੰਘ ਹੋ ਕੇ ਨਾਸ਼ ਕਰ ਦੇਂਦਾ ਹੈਂ।੧੬੧। |
| | |
| ਅਨਗਨ ਪ੍ਰਨਾਮ॥ | ਤੈਨੂੰ ਅਨਗਿਣਤ ਨਮਸਕਾਰ ਹਨ। |
| ਮੁਨਿ ਮਨ ਸਲਾਮ[੨੭੪]॥ | ਮਹਾਤਮਾਂ ਦੇ ਮਨਾਂ ਵਿਚ ਤੂੰ ਸਲਾਮਤ ਹੈਂ। |

---

੨੬੬. ਭਾਵ ਬ੍ਰਹਮਾ, ਸ਼ਿਵ, ਵਿਸ਼ਨੂੰ ਤੋਂ ਬੀ। ੨੬੭. ਵਾ, ਹੇ ਅਲੇਖ ਤੈਨੂੰ ਆਦੇਸ ਹੈ।
੨੬੮. ਵਾ, ਧਰਤੀ ਤੇ ਅਕਾਸ਼ ਵਿਚ ਪੂਰਨ ਹੈਂ। ੨੬੯. ਅਮੀਕ=ਗੰਭੀਰ, ਡੂੰਘਾ ਈਮਾਨ=ਧਰਮ, ਨਿਹਚਾ। ਅਮਾਨ=ਪਨਾਹ, ਆਸਰਾ। ੨੭੦. ਭਾਵ, ਜਲਾਲ ਵਾਲਾ ਹੈਂ। ੨੭੧. ਅਤੀ ਸੁਗੰਧਿਤ।
੨੭੨. ਜਿਸਦੀ ਪ੍ਰਭਾ ਅਪਨੇ ਆਪ ਤੋਂ ਹੀ ਹੈ। ੨੭੩. ਵਾ, ਮੁਨੀਆਂ ਦੇ ਮਨਾਂ ਨੂੰ ਪ੍ਰਨਾਮ (ਜੋ ਸਦਾ ਤੇਰੇ ਗੁਣ ਗਾਉਂਦੇ ਹਨ)। ੨੭੪. ਵਾ ਮੁਨੀਆਂ ਦੇ ਮਨ ਤੈਨੂੰ ਸਲਾਮ ਕਰਦੇ ਹਨ।

| | |
|---|---|
| **ਹਰਿ ਨਰ ਅਖੰਡ॥** | ਸ਼ਿਵ,ਵਿਸ਼ਨੂ (ਤੂੰ ਹੈਂ ਪਰ) ਅਖੰਡ ਰੂਪ ਹੈਂ; |
| **ਬਰ ਨਰ ਅਮੰਡ[੨੭੫]॥੧੯੨॥** | ਤੂੰ ਹੀ ਬ੍ਰਹਮਾ ਹੈਂ, ਪਰ ਸੁਤੇ ਸਥਿਤ।੧੯੨। |
| | |
| **ਅਨਭਵ ਅਨਾਸ॥** | ਗਿਆਨ ਸਰੂਪ (ਹੈਂ ਤੂੰ ਤੇ) ਨਾਸ਼ ਤੋਂ ਰਹਿਤ ਹੈਂ। |
| **ਮੁਨਿ ਮਨ ਪ੍ਰਕਾਸ॥** | ਮੁਨੀਆਂ ਦੇ ਮਨ ਵਿਚ ਪ੍ਰਕਾਸ਼-ਮਾਨ (ਹੈਂ ਤੂੰ)। |
| **ਗੁਨਿ ਗਨ ਪ੍ਰਨਾਮ[੨੭੬]॥** | ਗੁਣਾਂ ਦੇ ਸਮੂਹ ਰੂਪ ਨੂੰ ਨਮ:। |
| **ਜਲ ਥਲ ਮੁਦਾਮ॥੧੯੩॥** | (ਤੁਸੀ) ਜਲਥਲ ਵਿਚ ਸਦਾ (ਹੋ)੧੯੩। |
| | |
| **ਅਨ-ਛਿੱਜ ਅੰਗ[੨੭੭]॥** | ਨਹੀਂ ਛਿੱਜਣ ਵਾਲਾ ਸਰੀਰ (ਜਿਸਦਾ)। |
| **ਆਸਨ ਅਭੰਗ॥** | ਅਸਥਾਨ (ਜਿਸਦਾ) ਟੁੱਟਣ ਵਾਲਾ ਨਹੀਂ। |
| **ਉਪਮਾ ਅਪਾਰ॥** | ਉਸਤਤਿ (ਤਿਸਦੀ) ਬੇਹੱਦ ਹੈ। |
| **ਗਤਿ ਮਿਤਿ ਉਦਾਰ[੨੭੮]॥੧੯੪॥** | ਗਤਿਮਿਤਿ ਉਸਦੀ ਬੇਅੰਤ ਹੈ।੧੯੪। |
| | |
| **ਜਲ ਥਲ ਅਮੰਡ[੨੭੯]॥** | ਜਲ ਥਲ ਵਿਚ ਸੁਭਾਇਮਾਨ ਹੈਂ। |
| **ਦਿਸ ਵਿਸ[੨੮੦] ਅਭੰਡ॥** | ਸਭ ਦਿਸਾਂ ਵਿਚ ਇਕ ਰੰਗ ਹੈਂ। |
| **ਜਲ ਥਲ ਮਹੰਤ[੨੮੧]॥** | ਜਲ ਥਲ ਵਿੱਚ ਵੱਡਾ ਹੈ। |
| **ਦਿਸ ਵਿਸ[੨੮੨] ਬਿਅੰਤ॥ ੧੯੫॥** | ਲਾਂਭਾਂ ਤੇ ਥਾਂਵਾਂ ਵਿਚ ਬੇ-ਓੜਕ ਹੈਂ।੧੯੫। |
| | |
| **ਅਨਭਵ ਅਨਾਸ॥** | ਪਰਤੱਖ ਯਾ ਸੁਤੇ ਸਰੂਪ ਹੈਂ ਤੇ ਨਾਸ਼ ਤੋਂ ਰਹਿਤ ਹੈਂ। |
| **ਧ੍ਰਿਤ ਧਰ ਧੁਰਾਸ[੨੮੩]॥** | ਧਾਰਣ ਕਰ ਰਹੇ ਹੋ ਧਰਤੀ ਨੂੰ ਇਸ ਦਾ ਧੁਰਾ ਹੋਕੇ ਆਸਰਾ ਦੇ ਰਹੇ ਹੋ। |
| **ਆਜਾਨ ਬਾਹੁ[੨੮੪]॥** | ਹੁਕਮਾਂ ਦੇ ਧਾਰਨ ਵਾਲਾ ਹੈਂ॥ |
| **ਏਕੈ ਸਦਾਹੁ॥੧੯੬॥** | ਸਦਾ ਹੀ ਇੱਕੋ ਹੈਂ।੧੯੬। |

---

੨੭੫. ਸ਼ਿਵ ਵਿਸ਼ਨੂੰ ਬ੍ਰਹਮਾ ਸਦਾ ਥਿਰ ਨਹੀਂ ਹਨ ਤੇ ਤੇਰੇ ਮੰਡੇ (ਥਾਪੇ) ਹੋਏ ਹਨ, ਪਰ ਤੂੰ ਅਖੰਡ ਤੇ ਅਮੰਡ ਹੈਂ ਤੇ ਤ੍ਰੈਏ ਸ਼ਕਤੀਆਂ ਤੇਰੇ ਵਿਚ ਹਨ। ੨੭੬. ਵਾ, ਗੁਣੀਆਂ ਦੇ ਗਨ (ਤੈਨੂੰ) ਪ੍ਰਣਾਮਦੇ ਹਨ। ੨੭੭. ਸ੍ਰੂਪ। ੨੭੮. ਗਤਿ=ਗਿਣਤੀ, ਚਾਲ, ਪਹੁੰਚ ਤੇ ਮਿਤੀ=ਮਿਣਤੀ, ਮ੍ਰਿਯਾਦਾ ਦੁਇ ਬੇਅੰਤ ਹਨ। ਅਥਵਾ ਤੇਰੀ ਉਦਾਰਤਾ ਗਿਣਤੀ ਤੇ ਮਿਣਤੀ ਤੋਂ ਪਰੇ ਹੈ। ੨੭੯. ਆ+ਮੰਡ=ਵਿਸ਼ੇਸ਼ ਕਰਕੇ ਸ਼ੋਭਾ ਵਾਲਾ। ਵਾ, ਅ+ਮੰਡ=ਜੋ ਦਲਿਤ ਨਾ ਹੋ ਸਕੇ, ਸਦਾ ਸਥਿਰ। ਇਹ ਮੰਡ ਪਦ ਸੰਸਕ੍ਰਿਤ ਤੋਂ ਬਣਦਾ ਤੇ ਦਲਿਤ ਅਰਥਾਂ ਵਿਚ ਹਿੰਦੀ ਕਵਿਤਾ ਵਿਚ ਵਰਤੀਂਦਾ ਹੈ। ੨੮੦. ਹਾਨੀ ਰਹਿਤ ਤਾਂ ਤੇ ਇਕ ਰਸ। ਵਾ: ਨਿੰਦਾ ਰਹਿਤ। ੨੮੧. ਮਹਤ ਤੋਂ ਮਹੰਤ=ਵਡਾ। ਸ੍ਰੇਸ਼ਟ, ਪੂਜਨੀਕ। ੨੮੨. ਦਿਸ਼ਾਂ ਚਾਰ ਹਨ। ਉੱਤਰ, ਦੱਖਣ, ਪੂਰਬ, ਪੱਛਮ। ਹਰ ਦੋ ਦਿਸ਼ਾਂ ਦੇ ਵਿਚਕਾਰਲੀ ਥਾਂ ਉਪਦਿਸ਼ਾ ਹੈ, ਇਹ ਬੀ ਚਾਰ ਹਨ। ੨੮੩. ਧ੍ਰਿਤਿਧਰ=ਧੀਰਜਵਾਨ। ਧੁਰਾਸ=ਧੁਰੋਂ ਹੀ ਆਸਰਾ। ਧੁਰਯ+ਆਸ਼ਯ=ਉੱਚ ਆਸ਼ਯ ਵਾਲੇ ਹੋ। ੨੮੪. ਅ਼:ਇਜ਼ਨ=ਹੁਕਮ। (ਅ) ਸੰਸ:, ਆਜਾਨ+ਬਾਹ=ਦੇਵਤਿਆਂ ਦਾ ਪ੍ਰੇਰਕ। (ੲ) ਆਜਾਨੁ ਬਾਹੁ=ਜਿਸਦੀਆਂ ਬਾਹਾਂ ਗੋਡਿਆਂ ਤਕ ਲੰਮੀਆਂ ਹੋਣ।

| | |
|---|---|
| **ਓਅੰਕਾਰ ਆਦਿ॥** | ਓਅੰਕਾਰ ਕਹਿਕੇ (ਜਿਸਨੇ ਜਗਤ ਦਾ) ਮੁੱਢ ਕੀਤਾ |
| **ਕਥਨੀ ਅਨਾਦਿ[੨੮੫]॥** | ਉਹ ਆਪ ਆਦਿ ਤੋਂ ਰਹਿਤ ਹੈ, ਭਾਵ ਸਦਾ ਤੋਂ ਹੈ। |
| **ਖਲ ਖੰਡ ਖਜਾਲ[੨੮੬]॥** | ਜੋ(ਅਪਨੇ)ਖਜਾਲ ਮਾਤ੍ਰ ਨਾਲ ਖਲਾਂ ਦਾ ਨਾਸ਼ ਕਰਦਾ ਹੈ। |
| **ਗੁਰ ਬਰ ਅਕਾਲ॥੧੬੭॥** | ਸ਼ਿਰੋਮਣੀ ਗੁਰੂ ਅਕਾਲ ਪੁਰਖ ਹੈ।੧੬੭। |
| | |
| **ਘਰਿ ਘਰਿ ਪ੍ਰਨਾਮ॥** | (ਉਸਨੂੰ) ਘਰ ਘਰ ਵਿੱਚ ਨਮ: ਹੈ। |
| **ਚਿਤ ਚਰਨ[੨੮੭] ਨਾਮ॥** | ਚਿਤ (ਚਿਤ) ਵਿਚ (ਜਿਸਦੇ) ਚਰਨ (ਤੇ ਰਸਨਾ ਰਸਨਾ ਤੇ ਜਿਸਦਾ) ਨਾਮ ਹੈ। |
| **ਅਨ-ਛਿੱਜ ਗਾਤ॥** | ਜਿਸਦੀ ਵਜਕਤੀ ਟੁੱਟਣ ਵਾਲੀ ਨਹੀਂ। |
| **ਆਜਿਜ਼ ਨ ਬਾਤ[੨੮੮]॥੧੬੮॥** | (ਜਿਸਦੀ) ਬਾਣੀ ਬਲਵਾਨ ਹੈ।੧੬੮। |
| | |
| **ਅਨਝੰਝ[੨੮੯] ਗਾਤ॥** | ਇਕ ਰਸ ਹੈ ਸ਼ਰੀਰ ਜਿਸਦਾ। |
| **ਅਨਰੰਜ[੨੯੦] ਬਾਤ॥** | ਗੁੱਸੇ ਤੋਂ ਰਹਿਤ ਹੈ ਬਾਣੀ ਜਿਸਦੀ |
| **ਅਨਟੁੱਟ ਭੰਡਾਰ॥** | ਭੰਡਾਰਾ (ਜਿਸਦਾ) ਅਟੁੱਟ ਹੈ। |
| **ਅਨਠੱਟ ਅਪਾਰ[੨੯੧]॥੧੬੯॥** | ਥਾਪਿਆ ਹੋਇਆ ਨਹੀਂ ਤੇ ਪਾਰ ਤੋਂ ਰਹਿਤ ਹੈਂ।੧੬੯। |
| | |
| **ਆਡੀਠ ਧਰਮ[੨੯੨]॥** | (ਜਿਸਦਾ) ਧਰਮ ਦ੍ਰਿਸ਼ਟੀ ਦਾ ਵਿਸ਼ਾ ਨਹੀਂ। |
| **ਅਤਿ ਢੀਠ ਕਰਮ[੨੯੩]॥** | (ਜਿਸਦਾ) ਕਰਮ ਡਾਢੀ ਦ੍ਰਿੜ੍ਹਤਾ ਵਾਲਾਹੈ। |
| **ਅਣਬਣ[੨੯੪] ਅਨੰਤ॥** | ਅਨਾਦਿ ਹੈ ਤੇ ਅੰਤ ਤੋਂ ਰਹਿਤ ਹੈ (ਤੂੰ)। |
| **ਦਾਤਾ ਮਹੰਤ॥੧੭੦॥** | (ਤੂੰ) ਦਾਤਾ ਹੈਂ ਤੇ ਵਡਾ ਹੈਂ ਯਾ ਪੂਜ ਹੈਂ। ੧੭੦। |
| **ਹਰਿਬੋਲਮਨਾ ਛੰਦ॥ ਤ੍ਵ ਪ੍ਰਸਾਦਿ॥** | ਨਾਮ ਛੰਦ ਦਾ ਹੈ। ਤੇਰੀ ਕ੍ਰਿਪਾ ਨਾਲ। |
| **ਕਰੁਣਾਲਯ ਹੈਂ॥** | (ਸ਼ਰਣਾਗਤਿ ਲਈ ਤੂੰ) ਦਯਾ ਦਾ ਘਰ ਹੈ। |
| **ਅਰਿ ਘਾਲਯ[੨੯੫] ਹੈਂ॥** | ਸ਼ੱਤ੍ਰੂਆਂ (ਲਈ ਤੂੰ)ਨਾਸ਼ ਕਰਨੇ ਵਾਲਾ ਹੈਂ। |
| **ਖਲ ਖੰਡਨ ਹੈਂ॥** | ਮੂਰਖਾਂ ਦੇ ਨਾਸ਼ ਕਰਨੇ ਵਾਲਾ ਹੈਂ |
| **ਮਹਿ ਮੰਡਨ ਹੈ[੨੯੬]॥੧੭੧॥** | ਪ੍ਰਿਥਵੀ ਬਨਾਉਣ ਵਾਲਾ ਹੈਂ।੧੭੧ |

੨੮੫. ਵਾ, ਓਅੰਕਾਰ ਅਨਾਦਿ ਕਥਨੀ ਆਦਿ= (ਉਹ) ਆਦਿ ਤੋਂ ਰਹਿਤ ਹੈ, ਓਅੰਕਾਰ ਰੂਪ ਹੈ, (ਇਸ ਓਅੰਕਾਰ ਦੀ ਕਥਨੀ ਤੋਂ ਉਸਨੂੰ) ਆਦਿ ਰੂਪ ਵੀ ਕਿਹਾ ਜਾਂਦਾ ਹੈ। ੨੮੬. ਜਿਸਦੇ ਖਜਾਲ (ਧਜਾਨ) ਕਰਨ ਨਾਲ ਖਲ ਖੰਡੇ ਜਾਂਦੇ ਹਨ। ੨੮੭. 'ਚਿਤ ਵਿਚ ਚਰਨ' ਤੋਂ ਮੁਰਾਦ ਧਿਆਨ ਦੀ ਹੈ। ੨੮੮. ਅ਼ਰ:, ਆਜਿਜ਼, ਨਿਰਬਲ। ਨਾ ਆਜਿਜ਼=ਬਲਵਾਨ। ਬਾਤ ਤੋਂ ਭਾਵ ਬਾਣੀ ਜਾਂ ਉਪਦੇਸ਼ ਦਾ ਹੈ। ੨੮੯. ਹਿੰ: ਝੰਝ=ਗੁੱਸਾ, ਬਖੇੜਾ, ਘਬਰਾ, ਕਾਂਬਾ। ੨੯੦. ਫ਼ਾ: ਰੰਜ=ਦੁੱਖ, ਗੁੱਸਾ। ੨੯੧. "ਥਾਪਿਆ ਨ ਜਾਇ ਕੀਤਾ ਨ ਹੋਇ।" (ਜਪੁਜੀ-੫, ਪੰਨਾ-੨) ੨੯੨. ਜਿਸਦੇ ਧਰਮ ਨੂੰ ਕਿਸੇ ਨਹੀਂ ਡਿੱਠਾ। ੨੯੩. ਕੋਈ ਲਿਹਾਜ, ਲਾਜ, ਰਿਐਤ ਜਿਸਨੂੰ ਅਪਣੇ ਨੀਯਤ ਕਰਮ ਕਰਨੋਂ ਡੁਲਾ ਨ ਸਕੇ। ੨੯੪. ਕਿਤੇ ਪਾਠ 'ਅਣਬ੍ਰਣ' ਹੈ। ਇਹ ਸ਼ੁੱਧ ਨਹੀਂ ਹੈ। ਅਣ ਬਣ=ਜੋ ਕਦੇ ਬਣਿਆ ਨਹੀਂ, ਸਦਾ ਤੋਂ ਹੈ ਸੋ ਹੋਯਾ ਅਨਾਦਿ। ੨੯੫. ਜੇ ਪਾਠ ਅਰਘਾਲਯ ਹੋਵੇ ਤਾਂ ਅਰਘ+ਆਲਯ=ਪੂਜਾ ਦਾ ਘਰ ਹੈਂ ਤੂੰ। ੨੯੬. ਵਾ, ਪ੍ਰਿਥ੍ਵੀ ਦਾ ਸ਼ਿੰਗਾਰ ਰੂਪ ਹੈਂ।

| | |
|---|---|
| ਜਗਤੇਸ਼੍ਵਰ ਹੈਂ॥ | ਜਗਤ ਦਾ ਮਾਲਕ ਹੈਂ। |
| ਪਰਮੇਸ਼੍ਵਰ ਹੈਂ॥ | (ਸਭ ਈਸ਼੍ਵਰਾਂ ਤੋਂ) ਵੱਡਾ ਈਸ਼੍ਵਰ ਹੈਂ। |
| ਕਲਿ ਕਾਰਣ ਹੈਂ[੨੯੭]॥ | ਸੁੰਦਰਤਾ ਦਾ ਕਾਰਨ ਹੈਂ। |
| ਸਰਬ ਉਬਾਰਣ ਹੈਂ॥੧੭੨॥ | ਸਭ ਦਾ ਉਧਾਰ ਕਰਨ ਵਾਲਾ ਹੈਂ।੧੭੨। |
| ਧ੍ਰਿਤ[੨੯੮] ਕੇ ਧਰਨ ਹੈਂ॥ | ਧਰਤੀ ਦੇ ਧਾਰਨ ਵਾਲਾ ਹੈਂ। |
| ਜਗ ਕੇ ਕਰਨ ਹੈਂ॥ | ਸ੍ਰਿਸ਼ਟੀ ਦੇ ਰਚਨਹਾਰਾ ਹੈਂ। |
| ਮਨ ਮਾਨਿਯ[੨੯੯] ਹੈਂ॥ | ਮਨ ਨੂੰ ਪਛਾਣਦਾ ਹੈਂ। |
| ਜਗ ਜਾਨਿਯ[੩੦੦] ਹੈਂ॥੧੭੩॥ | ਜਗ ਨੂੰ ਜਾਨਣੇ ਯੋਗ ਹੈਂ।੧੭੩। |
| ਸਰਬੰ ਭਰ ਹੈਂ॥ | ਸਭ ਨੂੰ ਪਾਲਣ ਵਾਲਾ ਹੈਂ। |
| ਸਰਬੰ ਕਰ ਹੈਂ॥ | ਸਭ ਨੂੰ ਸਾਜਣ ਵਾਲਾ ਹੈਂ। |
| ਸਰਬ ਪਾਸਿਯ ਹੈਂ॥ | ਸਭ ਦਾ ਨਿਕਟ ਵਰਤੀ ਹੈਂ। |
| ਸਰਬ ਨਾਸਿਯ ਹੈਂ॥੧੭੪॥ | ਸਭ ਦੇ ਨਾਸ਼ ਕਰਨ ਵਾਲਾ ਹੈਂ।੧੭੪। |
| ਕਰੁਣਾਕਰ ਹੈਂ॥ | ਕ੍ਰਿਪਾ ਦੀ ਖਾਣ ਹੈਂ। |
| ਬਿਸ੍ਵੰਭਰ ਹੈਂ॥ | ਸ੍ਰਿਸ਼ਟੀ ਦਾ ਪਾਲਕ ਹੈਂ। |
| ਸਰਬੇਸ਼੍ਵਰ ਹੈਂ॥ | ਸਭ ਦਾ ਮਾਲਕ ਹੈਂ। |
| ਜਗਤੇਸ਼੍ਵਰ ਹੈਂ॥੧੭੫॥ | ਜਗਤ ਦਾ ਮਾਲਕ ਹੈਂ।੧੭੫। |
| ਬ੍ਰਹਮੰਡਸ ਹੈਂ॥ | ਸ੍ਰਿਸ਼ਟੀ ਦਾ ਧਾਰਨ ਕਰਨੇ ਵਾਲਾ ਹੈਂ। |
| ਖਲ ਖੰਡਸ ਹੈਂ॥ | ਦੁਸ਼ਟਾਂ ਨੂੰ ਖੰਡਨ ਵਾਲਾ ਹੈਂ। |
| ਪਰ ਤੇ ਪਰ ਹੈਂ॥ | ਪਰੇ ਤੋਂ ਪਰੇ ਹੈਂ। |
| ਕਰੁਣਾਕਰ ਹੈਂ॥੧੭੬॥ | ਦਯਾ ਦੀ ਖਾਣ ਹੈਂ।੧੭੬। |
| ਅਜਪਾ[੩੦੧] ਜਪ ਹੈਂ॥ | ਨਾ ਜਾਣੇ ਜਾਣ ਵਾਲੇ ਨੂੰ ਜਾਣਦਾ ਹੈਂ। |
| ਅਥਪਾ ਥਪ ਹੈਂ॥ | ਨਾ ਥਾਪੇ ਜਾ ਸਕਣ ਵਾਲੇ ਨੂੰ ਥਾਪਦਾ ਹੈਂ। |
| ਅਕ੍ਰਿਤਾ ਕ੍ਰਿਤ ਹੈਂ॥ | ਨਾ ਕੀਤੇ ਜਾ ਸਕਣ ਵਾਲੇ ਨੂੰ ਕਰਦਾ ਹੈਂ। |
| ਅੰਮ੍ਰਿਤਾ ਮ੍ਰਿਤ ਹੈਂ[੩੦੨]॥੧੭੭॥ | ਨਾ ਮਰਨ ਵਾਲੇ ਨੂੰ ਮਾਰ ਸਕਦਾ ਹੈਂ।੧੭੭। |

੨੯੭. ਕਲਿ=ਕਲਹਾ, ਕਲਜੁਗ। ਭਾਵ, ਆਪ ਹੀ ਕਲਿ ਦਾ ਕਾਰਣ ਹੈਂ, ਆਪ ਹੀ ਉਸ ਤੋਂ ਰਖਜਾ ਕਰਦਾ ਹੈਂ। ਜਿਵੇਂ ਸੂਰਜ ਹੀ ਕਾਰਣ ਹੈ ਹਨੇਰੀ, ਮੀਂਹ, ਤੂਫ਼ਾਨ ਦਾ ਤੇ ਸੂਰਜ ਹੀ ਕਾਰਣ ਹੈ ਇਨ੍ਹਾਂ ਤੋਂ ਨਿਰੋਲ ਮੌਸਮ ਦਾ। ੨੯੮. ਵਾ, ਧੀਰਜ। ੨੯੯. ਮਾਨ=ਮਿਣਤੀ ਭਾਵ ਪਛਾਣ ਕਰ ਸਕਣੀ, ਵਾ, ਮਨ ਵਿਚ ਮੰਨਣੇ ਵਾ ਮਾਨ ਦੇਣੇ ਜੋਗ ਹੈਂ। ੩੦੦. ਵਾ ਜਗਤ ਦੇ ਜਾਣਨੇ ਜੋਗ ਹੈਂ। ੩੦੧. ਗਜਪ੍=ਜਾਣਨ। ਅਜਪਾ=ਜੋ ਨਾ ਜਾਣਿਆ ਜਾਏ। (ਅ) ਅਜਪਾ ਜਾਪ ਉਹ ਹੈ ਜੋ ਰਸਨਾ, ਬੁਲ੍ਹ ਹਿਲਾਏ ਬਿਨ ਆਪੇ ਮਨ ਵਿਚ ਹੋਵੇ। ਉਸ ਜਪ ਦੁਆਰੇ ਜੋ ਜਾਪਦਾ ਹੈ। ੩੦੨. ਵਾ, ਤਿਸਦੀ ਸੱਤਾ ਕਰਕੇ ਅੰਮ੍ਰਿਤ ਵਿਚ ਅਮਰ ਸ਼ਕਤੀ ਹੈ।

ਅਮ੍ਰਿਤਾਮ੍ਰਿਤ ਹੈਂ॥
ਕਰੁਣਾ ਕ੍ਰਿਤ ਹੈਂ[੩੦੩]॥
ਅਕ੍ਰਿਤਾ ਕ੍ਰਿਤ ਹੈਂ[੩੦੪]॥
ਧਰਣੀ ਧ੍ਰਿਤ ਹੈਂ॥੧੭੮॥

ਅੰਮ੍ਰਿਤ ਦਾ ਅੰਮ੍ਰਿਤ ਹੈਂ।
ਦਯਾ ਸਰੂਪ ਹੈਂ।
ਨਹੀਂ ਕੀਤਾ ਹੋਇਆ ਸਰੂਪ ਤਿਸਦਾ।
ਧਰਤੀ ਦੇ ਧਾਰਨ ਵਾਲਾ ਹੈਂ।੧੭੮।

ਅਮ੍ਰਿਤੇਸ੍ਵਰ[੩੦੫] ਹੈਂ॥
ਪਰਮੇਸ੍ਵਰ ਹੈਂ॥
ਅਕ੍ਰਿਤਾ ਕ੍ਰਿਤ ਹੈਂ[੩੦੬]॥
ਅਮ੍ਰਿਤਾਮ੍ਰਿਤ ਹੈਂ॥੧੭੯॥

ਅੰਮ੍ਰਿਤ ਦਾ ਮਾਲਕ ਹੈਂ।
ਵੱਡਾ ਮਾਲਕ ਹੈਂ।
ਨਹੀਂ ਹੈ ਕੀਤਾ ਹੋਇਆ ਸਰੂਪ (ਜਿਸਦਾ)।
ਅੰਮ੍ਰਿਤ ਦਾ ਬੀ ਅੰਮ੍ਰਿਤ ਹੈਂ।੧੭੯।

ਅਜਬਾ ਕ੍ਰਿਤ ਹੈਂ॥
ਅਮ੍ਰਿਤਾਮ੍ਰਿਤ ਹੈ॥
ਨਰ ਨਾਇਕ ਹੈਂ॥
ਖਲ ਘਾਇਕ ਹੈਂ॥੧੮੦॥

ਅਚਰਜ ਸਰੂਪ ਵਾਲਾ ਹੈਂ।
ਅੰਮ੍ਰਿਤ ਦਾ ਬੀ ਅੰਮ੍ਰਿਤ ਹੈਂ।
ਨਰਾਂ ਦਾ ਮਾਲਕ ਹੈਂ।
ਦੁਸ਼ਟਾਂ ਦਾ ਨਾਸ਼ਕ ਹੈਂ।੧੮੦।

ਬਿਸ੍ੰਭਰ ਹੈਂ॥
ਕਰੁਣਾਲਯ ਹੈਂ॥
ਨ੍ਰਿਪ ਨਾਇਕ ਹੈਂ॥
ਸਰਬ ਪਾਇਕ ਹੈਂ[੩੦੭]॥੧੮੧॥

ਸ੍ਰਿਸ਼ਟੀ ਦਾ ਪਾਲਕ ਹੈਂ।
ਦਇਆ ਦਾ ਘਰ ਹੈਂ।
ਰਾਜਿਆਂ ਦਾ (ਬੀ) ਮਾਲਕ ਹੈਂ।
ਸੱਭੇ ਹਨ ਦਾਸ ਉਸਦੇ।੧੮੧।

ਭਵ ਭੰਜਨ ਹੈਂ॥
ਅਰਿ ਗੰਜਨ ਹੈਂ॥
ਰਿਪੁ ਤਾਪਨ ਹੈਂ॥
ਜਪੁ ਜਾਪਨ ਹੈਂ॥੧੮੨॥

ਡਰ ਦਾ ਨਾਸ਼ ਕਰਨ ਵਾਲਾ ਹੈਂ।
ਸ਼ੱਤ੍ਰੂਆਂ ਦਾ ਨਾਸ਼ ਕਰਤਾ ਹੈਂ।
ਵੈਰੀਆਂ ਨੂੰ ਤਪਾਉਣ ਵਾਲਾ ਹੈਂ।
ਜਪ ਦੇ ਜਪਾਉਣ ਵਾਲਾ ਹੈਂ।੧੮੨।

ਅਕਲੰ ਕ੍ਰਿਤ ਹੈਂ[੩੦੮]॥
ਸਰਬਾ ਕ੍ਰਿਤ ਹੈਂ॥
ਕਰਤਾ ਕਰ ਹੈਂ[੩੦੯]॥
ਹਰਤਾ ਹਰਿ ਹੈਂ[੩੧੦]॥੧੮੩॥

ਬੁੱਧੀ ਦਾ ਰਚਨ ਹਾਰਾ ਹੈਂ।
ਸਭ ਦਾ ਰਚਨ ਵਾਲਾ ਹੈਂ।
ਕਰਤਿਆਂ ਦਾ ਬੀ ਕਰਤਾ ਹੈਂ।
ਮਾਰਨ ਵਾਲਿਆਂ ਦਾ ਬੀ ਮਾਰਨ ਵਾਲਾਹੈਂ।੧੮੩।

---

੩੦੩. ਕਰੁਣਾ+ਆਕ੍ਰਿਤ=ਦਇਆ ਦਾ ਸਰੂਪ। ੩੦੪. ਅਕ੍ਰਿਤਾ+ਆਕ੍ਰਿਤ=ਨਾ ਕੀਤਾ ਗਿਆ ਸਰੂਪ। ੩੦੫. ਕਿਤੇ ਅਮਿਤੇਸ੍ਵਰ ਪਾਠ ਹੈ। ਭਾਵ ਮਿਣੀ ਨਹੀਂ ਜਾਂਦੀ ਵਡਿਆਈ ਜਿਸਦੀ। ੩੦੬. ਉਸਨੂੰ ਕਿਸੇ ਨਹੀਂ ਸਾਜਿਆ। ੩੦੭. ਵਾ, ਸਭ ਦਾ ਰਖਜਕ ਹੈਂ। ਪਾ=ਰਖਜਾ। ੩੦੮. ਵਾ, ਕਲ੍ਹਾ ਤੋਂ ਰਹਿਤ ਹੈ ਸਰੂਪ ਜਿਸਦਾ। ੩੦੯. ਅਰਥਾਤ ਬ੍ਰਹਮਾ ਆਦਿਕ ਦਾ ਬੀ। ੩੧੦. ਭਾਵ, ਸ਼ਿਵ ਆਦਿਕਾਂ ਦਾ ਬੀ।

| ਪਰਮਾਤਮ ਹੈਂ॥ | ਬ੍ਰਹਮ ਸਰੂਪ ਹੈਂ। |
|---|---|
| ਸਰਬ ਆਤਮ ਹੈਂ[੩੧੧]॥ | ਸਭ ਦਾ ਆਤਮਾ ਹੈਂ। |
| ਆਤਮ ਬਸ ਹੈਂ[੩੧੨]॥ | ਆਪਣੇ ਆਪ ਦੇ ਆਪ ਵਸ ਹੈਂ। |
| ਜਸ ਕੇ ਜਸ ਹੈਂ[੩੧੩]॥੧੮੪॥ | ਉਪਮਾਂ ਦੀ ਬੀ ਉਪਮਾ ਹੈਂ।੧੮੪। |
| ਭੁਜੰਗ ਪ੍ਰਯਾਤ ਛੰਦ॥ | ਨਾਮ ਛੰਦ ਦਾ। |
| ਨਮੋ ਸੂਰਜ ਸੂਰਜੇ | ਨਮਸਕਾਰ ਹੈ ਸੂਰਜਾਂ ਦੇ ਸੂਰਜ ਨੂੰ। |
| ਨਮੋ ਚੰਦ੍ਰ ਚੰਦ੍ਰੇ॥ | ਨਮ: ਹੈ ਚੰਦ੍ਰਮਾਂ ਦੇ ਚੰਦ੍ਰਮਾਂ ਨੂੰ |
| ਨਮੋ ਰਾਜ ਰਾਜੇ | ਨਮ: ਹੈ ਰਾਜਿਆਂ ਦੇ ਰਾਜੇ ਨੂੰ। |
| ਨਮੋ ਇੰਦ੍ਰ ਇੰਦ੍ਰੇ[੩੧੪]॥ | ਨਮ: ਹੈ ਇੰਦ੍ਰਾਂ ਦੇ ਇੰਦ੍ਰ ਨੂੰ। |
| ਨਮੋ ਅੰਧਕਾਰੇ[੩੧੫] | ਨਮ: ਹੈ ਹਨੇਰੇ ਵਿੱਚ (ਸਥਿਰ ਰੂਪ) ਨੂੰ। |
| ਨਮੋ ਤੇਜ ਤੇਜੇ॥ | ਨਮ: ਹੈ ਪ੍ਰਕਾਸ਼ਾਂ ਦੇ ਪ੍ਰਕਾਸ਼ ਨੂੰ। |
| ਨਮੋ ਬ੍ਰਿੰਦ ਬ੍ਰਿੰਦੇ | ਨਮ: ਹੈ ਬਹੁਤ ਤੋਂ ਬਹੁਤੇ ਨੂੰ। |
| ਨਮੋ ਬੀਜ ਬੀਜੇ[੩੧੬]॥੧੮੫॥ | ਨਮ: ਹੈ ਬੀਜਾਂ ਦੇ ਬੀਜ ਨੂੰ।੧੮੫। |
| ਨਮੋ ਰਾਜਸੀ ਤਾਮਸੀ ਸਾਂਤ ਰੂਪੇ॥ | ਨਮ: ਹੈ ਰਜ, ਤਮ, ਸਤ ਰੂਪ ਨੂੰ। |
| ਨਮੋ ਪਰਮ ਤੱਤੰ ਅਤੱਤੰ ਸਰੂਪੇ[੩੧੭]॥ | ਨਮ: ਹੈ ਪਰਮਾਤਮ ਸਰੂਪ ਤੇ ਮਾਯਾ ਸਰੂਪ ਨੂੰ। |
| ਨਮੋ ਜੋਗ ਜੋਗੇ | ਨਮ: ਹੈ ਜੋਗ ਵਿਚ ਜੋਗ (ਰੂਪ) ਨੂੰ, |
| ਨਮੋ ਗਯਾਨ ਗਯਾਨੇ॥ | ਨਮ: ਹੈ ਗਿਆਨ ਵਿਚ ਗਿਆਨ (ਰੂਪ)ਨੂੰ। |
| ਨਮੋ ਮੰਤ੍ਰ ਮੰਤ੍ਰੇ | ਨਮ: ਹੈ ਮੰਤ੍ਰਾਂ ਵਿਚ ਮੰਤ੍ਰ (ਰੂਪ) ਨੂੰ। |
| ਨਮੋ ਧਯਾਨ ਧਯਾਨੇ॥੧੮੬॥ | ਨਮ: ਹੈ ਧਿਆਨਾਂ ਵਿਚ ਧਿਆਨ ਰੂਪ ਨੂੰ।੧੮੬। |
| ਨਮੋ ਜੁੱਧ[੩੧੮] ਜੁੱਧੇ | ਨਮਸਕਾਰ ਹੈ ਜੰਗਾਂ ਵਿਚ ਜੰਗ ਰੂਪ ਨੂੰ। |
| ਨਮੋ ਗਯਾਨ ਗਯਾਨੇ॥ | ਨਮ: ਹੈ ਗਿਆਨ ਵਿਚ ਗਿਆਨ ਰੂਪਨੂੰ। |

੩੧੧. ਭਾਵ, ਸਭ ਦਾ ਆਪਣਾ ਆਪ ਹੈਂ। ੩੧੨. ਭਾਵ, ਕਿਸੇ ਦੇ ਵਸ ਨਹੀਂ। ਸੁਤੰਤ੍ਰ। ਵਾ, ਕੇਵਲ ਆਤਮ ਸਰੂਪ ਹੈਂ। ੩੧੩. ਵਾ, ਜਿਹੋ ਜਿਹੇ ਆਪ ਹਨ ਉਹੋ ਜਿਹੇ ਆਪ ਹੀ ਹਨ। ਪ੍ਰਮਾਣ='ਹਰਿ ਜੈਸਾ ਤੈਸਾ ਉਹੀ॥' (ਸ:ਕਬੀ:੧੨੨/੧੩੭੧) ੩੧੪. ਪਰਤਾਪਵਾਨ। ੩੧੫. 'ਜੁਗ ਛਤੀਹ ਕੀਓ ਗੁਬਾਰਾ॥' (੧੦੬੧) ਉਸ ਅੰਧਕਾਰ ਵਿਚ (ਜਿਹੜਾ ਈਸ਼੍ਵਰ) ਮੌਜੂਦ ਸੀ ਤਿਸ ਨੂੰ ਨਮਸਕਾਰ ਹੈ। ਵਾ, ਨਮਸਕਾਰ ਹੈ ਅੰਧਕਾਰ ਰੂਪ ਨੂੰ। (ਅੰਧਕਾਰ=ਹਨੇਰਾ) ਅੰਧਕਾਰ ਇਸ ਕਰਕੇ ਕਿ ਮਾਯਾ ਦਾ ਪਸਾਰਨ ਵਾਲਾ ਆਪ ਹੀ ਹੈ।

੩੧੬. ਭਾਵ, ਥੋੜੇ ਤੋਂ ਹੈ। ਬੀਜ ਛੋਟਾ ਹੈ, ਇਕ ਹੈ ਬ੍ਰਿਛ ਟਾਹਣੀ ਪੱਤੇ ਫਲ ਫੂਲ ਨਾਲ ਬਹੁਤਾਯਤ ਵਿਚ ਹੈ ਤੇ ਵਡਾ ਹੈ। (ਅ) ਬੀਜ, ਉਤਪਤੀ ਦਾ ਕਾਰਣ ਬੀ ਹੈ, ਕਾਰਣਾਂ ਦਾ ਕਾਰਣ। ੩੧੭. ਪਰਮਤਤ੍ਵ=ਪਰਮਾਤਮਾ। ਅਤਤ੍ਵ=ਇਸਦੇ ਉਲਟ, ਮਾਯਾ ਯਾ ਪ੍ਰਕ੍ਰਿਤੀ ਯਾ ਸਰਬ ਅਨਾਤਮ। ਅਥਵਾ-ਰਜੋ ਤਮੋ ਰੂਪੀ ਵਿਸਥਾਰ ਵਿਚ ਤੂੰ ਸਾਂਤ ਭਾਵ ਅਡੋਲ ਯਾ ਵੱਖਰਾ ਹੈਂ। ਅੱਤੱ (=ਮਾਯਾ) ਰੂਪ ਜਗਤ ਵਿਚ ਤੂੰ ਪਰਮ ਤਤ੍ਵ (ਪਾਰਬ੍ਰਹਮ) ਸਰੂਪ ਹੈਂ। ੩੧੮. ਵਾ, ਜੁਧ ਵਿਚ ਜੋਧਾ ਰੂਪ ਹੈ।

| | |
|---|---|
| **ਨਮੋ ਭੋਜ[੩੧੯] ਭੋਜੇ** | ਨਮ: ਹੈ ਅਨੰਦ ਵਿਚ ਅਨੰਦ ਸਰੂਪ ਨੂੰ। |
| **ਨਮੋ ਪਾਨ ਪਾਨੇ[੩੨੦]॥** | ਨਮ: ਹੈ ਰਖਜਾ ਵਿਚ ਰਖਜਾ ਰੂਪ ਨੂੰ। |
| **ਨਮੋ ਕਲਹ[੩੨੧] ਕਰਤਾ** | ਨਮ: ਹੈ ਕਲਹ ਕਰਨ ਵਾਲੇ |
| **ਨਮੋ ਸਾਂਤ ਰੂਪੇ[੩੨੨]॥** | (ਤੇ) ਸ਼ਾਂਤੀ ਸਰੂਪ ਨੂੰ। |
| **ਨਮੋ ਇੰਦ੍ਰ ਇੰਦ੍ਰੇ[੩੨੩]** | ਨਮ: ਹੈ ਤੇਜਸ੍ਵੀਆਂ ਦੇ ਤੇਜਸ੍ਵੀ ਤੇ |
| **ਅਨਾਦੰ ਬਿਭੂਤੇ॥੧੮੭॥** | ਆਦਿ ਤੋਂ ਰਹਿਤ ਸੰਪਦਾ ਵਾਲੇ ਨੂੰ।੧੮੭। |
| | |
| **ਕਲੰਕਾਰ ਰੂਪੇ ਅਲੰਕਾਰ ਅਲੰਕੇ[੩੨੪]॥** | ਸੁੰਦਰਤਾ ਦੇ ਕਰਨ ਵਾਲੇ ਹੋ ਤੇ ਭੂਸ਼ਨਾਂ ਨੂੰ ਭੂਸ਼ਨ ਰੂਪ ਹੋ। |
| **ਨਮੋ ਆਸ ਆਸੇ[੩੨੫]** | ਨਮ: ਹੈ ਆਸ਼ਾ ਵਿਚ ਆਸ਼ਾ ਰੂਪ ਨੂੰ। |
| **ਨਮੋ ਬਾਕ ਬੰਕੇ[੩੨੬]॥** | ਨਮ: ਹੇ ਸੁੰਦਰ ਵਾਕਾਂ ਵਾਲੇ ਨੂੰ। |
| **ਅਭੰਗੀ ਸਰੂਪੇ** | ਸਰੂਪ (ਆਪ ਦਾ) ਅਟੁਟ ਹੈ, |
| **ਅਨੰਗੀ ਅਨਾਮੇ॥** | ਦੇਹ ਰਹਿਤ ਹੈ (ਤੇ) ਨਾਮ ਰਹਿਤ ਹੈ। |
| **ਤ੍ਰਿਭੰਗੀ ਤ੍ਰਿਕਾਲੇ[੩੨੭]** | ਤਿੰਨਾਂ ਕਾਲਾਂ ਵਿਚ ਤਿੰਨਾਂ ਲੋਕਾਂ ਦਾ ਨਾਸ਼ ਕਰਤਾ ਹੈਂ। |
| **ਅਨੰਗੀ ਅਕਾਮੇ॥੧੮੮॥** | ਸ਼ਰੀਰ ਰਹਿਤ ਹੈਂ ਤੇ ਵਾਸ਼ਨਾ ਰਹਿਤ ਹੈਂ।੧੮੮। |
| | |
| **ਏਕ ਅਛਰੀ ਛੰਦ॥** | ਨਾਮ ਛੰਦ ਦਾ। |
| | |
| **ਅਜੈ॥** | ਨਾ ਜਿਤਿਆ ਜਾਣ ਵਾਲਾ (ਹੈਂ) |
| **ਅਲੈ॥** | ਨਾਸ਼ ਤੋਂ ਰਹਿਤ (ਹੈਂ)। |
| **ਅਭੈ॥** | ਬੇਡਰ (ਹੈਂ)। |
| **ਅਬੈ॥੧੮੯॥** | ਬਿਕਾਰ ਤੋਂ ਰਹਿਤ (ਹੈਂ)।੧੮੯। |
| | |
| **ਅਭੂ॥** | ਜਨਮ ਤੋਂ ਰਹਿਤ (ਹੈਂ)। |
| **ਅਜੂ[੩੨੮]॥** | ਅਚੱਲ (ਹੈਂ)। |
| **ਅਨਾਸ॥** | ਨਾਸ਼ ਤੋਂ ਰਹਿਤ (ਹੈਂ)। |
| **ਅਕਾਸ[੩੨੯]॥੧੯੦॥** | ਪੂਰਨ (ਬ੍ਰਹਮ ਹੈਂ)।੧੯੦। |

੩੧੯. ਭੁਜ=ਭੋਗਣਾ, ਅਨੰਦ ਲੈਣਾ। ਵਾ, ਭੋਜਨ ਵਿਚ ਭੋਜਨ ਰੂਪ ਬੀ ਅਰਥ ਕਰਦੇ ਹਨ। ਭਾਵ, ਭੋਜਨ ਦੇ ਰਸ ਤੋਂ ਹੈ। ੩੨੦. ਸੰਸ:, ਪਾ=ਰਖਜਾ ਕਰਨੀ। (ਅ) ਪਾਨ ਪਾਨੇ=ਪੀਣ ਜੋਗ ਪਦਾਰਥਾਂ ਵਿਚ ਤੂੰ ਪੀਣ ਦਾ ਅਨੰਦ ਸਰੂਪ ਹੈਂ। (ੲ) ਪਾਨੀ ਵਿਚ ਪਾਨੀ ਰੂਪ ਨੂੰ। ੩੨੧. ਕਲ=ਗਿਣਤੀ ਅਰਥ ਬੀ ਹੈ। ੩੨੨. ਹਨੇਰੀ ਝੱਖੜ ਵੇਖਕੇ ਕੋਈ ਨਹੀਂ ਕਹਿ ਸਕਦਾ ਕਿ ਇਸ ਦਾ ਕਾਰਣ ਸੂਰਜ ਹੈ। ਇਸੀ ਤਰ੍ਹਾਂ ਦੇ ਕਿਸੇ ਰੰਗ ਵਿਚ ਸ਼ਾਂਤ ਰੂਪ ਸਾਈਂ ਕਲਹ ਕਰਤਾ ਬੀ ਹੈ। ੩੨੩. ਇੰਦ੍ਰਿਆਂ ਵਿਚ ਇੰਦ੍ਰੈ ਰੂਪ। ੩੨੪. ਕਲ=ਸੁੰਦਰਤਾ। ਸ਼ਾਂਤੀ। ਅਲੰਕੇ=ਭੂਸ਼ਲ ਰੂਪ। (ਅ) ਵਾ, ਕਲੰਕਾਰ=ਕਲੰਕ ਦਾਗ ਦੇ ਲਾਉਣੇ ਵਾਲੇ ਬੀ ਹੋ ਤੇ ਭੂਸ਼ਨ ਰੂਪ ਬੀ ਹੋ। ਭਾਵ, ਮੰਦ ਕਰਮਾਂ ਤੇ ਕਲੰਕ ਲਾਂਦੇ ਹੋ, ਬੰਦਗੀ ਕਰਨ ਤੇ ਸੋਭਾ ਦੇਂਦੇ ਹੋ। ੩੨੫. ਪੰਜਾਬੀ ਆਸ। ਜੇ ਪਾਠ ਆਸਜ ਹੋਵੇ ਤਾਂ ਅਰਥ ਮੂੰਹ। (ਸੰਸਕ੍ਰਿਤ, ਆਸਜ=ਮੂੰਹ)। (ਅ) ਆਸਾ (ਧਾਰੀਆਂ ਦੇ) ਆਸਾ (ਪੂਰਕ) ਹੋ। ੩੨੬. ਬੰਕੇ=ਕਟਾਖਜਾਂ ਵਾਲੇ (ਬਾਕ=) ਵਾਕ ਹਨ ਜਿਸਦੇ। (ਅ) ਜੇ ਪਾਠ ਬਾਂਕ ਹੋਵੇ ਤਾਂ ਬਾਂਕ ਬੰਕੇ=ਬਾਂਕਿਆਂ ਦੇ ਬਾਂਕੇ ਭਾਵ ਛਬਿਧਾਰੀਆਂ ਵਿਚੋਂ ਛਬਿਧਾਰੀ। ੩੨੭. ਵਾ, ਤਿੰਨਾਂ ਕਾਲਾਂ ਦਾ। ੩੨੮. ਸੰਸ:, ਜੂ=ਚਾਲ। ਗਤੀ। ੩੨੯. ਅਕਾਸ਼ ਵਤ ਪਰੀ-ਪੂਰਣ, ਯਾ ਵ੍ਯਾਪਕ ਬ੍ਰਹਮ।

| | |
|---|---|
| **ਅਰੀਜ॥** | ਨਾਸ਼ ਤੋਂ ਰਹਿਤ (ਹੈਂ)। |
| **ਅਭੰਜ॥** | ਅਟੁੱਟ (ਹੈਂ)। |
| **ਅਲੱਖ॥** | ਸਮਝ ਤੋਂ ਪਰੇ। |
| **ਅਭੱਖ[੩੩੦]॥੧੯੧॥** | ਕਹਿਣ ਤੋਂ ਪਰੇ।੧੯੧। |
| | |
| **ਅਕਾਲ॥** | ਕਾਲ ਤੋਂ ਰਹਿਤ। |
| **ਦਿਆਲ॥** | ਕ੍ਰਿਪਾਲੂ। |
| **ਅਲੇਖ॥** | ਲਿਖਿਤ ਯਾ ਲੇਖੇ ਤੋਂ ਬਾਹਰ। |
| **ਅਭੇਖ॥੧੯੨॥** | ਰੂਪ ਯਾ ਭੇਸ ਤੋਂ ਰਹਿਤ।੧੯੨। |
| | |
| **ਅਨਾਮ॥** | ਨਾਮ ਰਹਿਤ। |
| **ਅਕਾਮ ਅਗਾਹ[੩੩੧]॥** | ਕਾਮਨਾ ਰਹਿਤ। ਅਥਾਹ। |
| **ਅਢਾਹ[੩੩੨]॥੧੯੩॥** | ਅਪਾਰ।੧੯੩। |
| | |
| **ਅਨਾਥੇ[੩੩੩]॥** | ਸ੍ਵਾਮੀ ਰਹਿਤ। |
| **ਪ੍ਰਮਾਥੇ॥** | ਦਲਣ ਵਾਲਾ। |
| **ਅਜੋਨੀ॥** | ਜੂਨ ਤੋਂ ਰਹਿਤ। |
| **ਅਮੋਨੀ[੩੩੪]॥੧੯੪॥** | ਬਾਣੀ ਦਾ ਮਾਲਕ।੧੯੪। |
| | |
| **ਨ ਰਾਗੇ॥ ਨ ਰੰਗੇ॥** | ਨਾ ਮੋਹ ਹੈ ਨਾ ਰੰਗ ਹੈ (ਉਸਦਾ ਕੋਈ)। |
| **ਨ ਰੂਪੇ॥ ਨ ਰੇਖੇ॥੧੯੫॥** | ਨਾ ਰੂਪ ਹੈ। ਨਾ ਚਿੰਨ੍ਹ ਹੈ।੧੯੫। |
| | |
| **ਅਕਰਮੰ॥ ਅਭਰਮੰ** | ਕ੍ਰਿਯਾ ਰਹਿਤ ਹੈ। ਅਵਿੱਦਜਾ ਰਹਿਤ ਹੈ। |
| **ਅਰੀਜੇ ਅਲੇਖੇ॥੧੯੬॥** | ਅਵਿਨਾਸ਼ (ਹੈ)। ਲਿਖਣ ਯਾ ਲੇਖੇ ਤੋਂ ਬਾਹਰ ਹੈ।੧੯੬। |

---

੩੩੦. ਜੋ ਭਾਖਿਆ ਨਾ ਜਾਏ, ਕਿਹਾ ਨਾ ਜਾ ਸਕੇ।
੩੩੧. ਜਿਸਦਾ ਡੂੰਘ ਨਾ ਲੱਭੇ। ਜੋ ਗਾਹਿਆ ਨਾ ਜਾ ਸਕੇ।
੩੩੨. ਬੇ ਕਿਨਾਰਾ। (ਢਾਹ=ਕਿਨਾਰਾ)।
੩੩੩. ਭਾਵ, ਉਸ ਤੋਂ ਵਡਾ ਕੋਈ ਨਹੀਂ।
੩੩੪. ਅ+ਮੋਨੀ=ਜੋ ਚੁਪ ਨਾਂ ਰਹੇ। ਜੋ ਵਕਤਾ ਹੋਵੇ।

| | |
|---|---|
| ਭੁਜੰਗ ਪ੍ਰਯਾਤ ਛੰਦ॥ | ਨਾਮ ਛੰਦ ਦਾ। |
| **ਨਮਸਤੁਲ ਪ੍ਰਣਾਮੇ**[੩੩੫] | ਨਮ: ਹੈ ਨਮਸਕਾਰ ਯੋਗ ਨੂੰ |
| **ਸਮਸਤੁਲ ਪ੍ਰਣਾਸੇ॥** | (ਜੋ) ਸਭ ਦਾ ਸੰਘਾਰ ਕਰਨ ਵਾਲਾ ਹੈਂ। |
| **ਅਗੰਜੁਲ ਅਨਾਮੇ**[੩੩੬] | ਨਾਸ਼ ਰਹਿਤ ਨਾਮ ਰਹਿਤ |
| **ਸਮਸਤੁਲ ਨਿਵਾਸੇ**[੩੩੭]**॥** | ਸਭਨਾਂ ਵਿਚ ਵਸਦਾ ਹੈਂ। |
| **ਨ੍ਰਿਕਾਮੰ ਬਿਭੂਤੇ**[੩੩੮] | ਕਾਮਨਾ ਰਹਿਤ(ਫਿਰ ਸਭ)ਸੰਪਦਾ(ਦਾ ਮਾਲਕ) |
| **ਸਮਸਤੁਲ ਸਰੂਪੇ॥** | (ਤੇ) ਸਾਰੇ ਸਰੂਪਾਂ ਵਾਲਾ ਹੈਂ। |
| **ਕੁਕਰਮੰ ਪ੍ਰਣਾਸੀ** | ਮੰਦ ਕਰਮਾਂ ਦਾ ਨਾਸ਼ ਕਰਤਾ (ਹੈ ਤੇ) |
| **ਸੁਧਰਮੰ ਬਿਭੂਤੇ**[੩੩੯]**॥੧੯੭॥** | ਚੰਗੇ ਧਰਮਾਂ ਦੀ ਵਿਭੂਤੀ (ਦੇਣ ਵਾਲਾ) ਹੈ।੧੯੭। |
| **ਸਦਾ ਸੱਚਿਦਾਨੰਦ** | ਸਦਾ ਸਤਿ ਚੈਤਨ ਤੇ ਅਨੰਦ ਹੈਂ |
| **ਸੱਤ੍ਰੰ ਪ੍ਰਣਾਸੀ**[੩੪੦]**॥** | (ਤੂੰ) (ਤੇ) ਵੈਰੀਆਂ ਦਾ ਨਾਸ਼ਕ ਹੈਂ। |
| **ਕਰੀਮੁਲ**[੩੪੧] **ਕੁਨਿੰਦਾ**[੩੪੨] | ਦਿਆਲੂਆਂ ਦਾ ਰਚਨੇ ਵਾਲਾ |
| **ਸਮਸਤੁਲ ਨਿਵਾਸੀ॥** | ਤੇ ਸਭ ਵਿਚ ਨਿਵਾਸ ਰੱਖਣ ਵਾਲਾ। |
| **ਅਜਾਇਬ ਬਿਭੂਤੇ**[੩੪੩] | ਅਚਰਜ (ਹੈ ਤੇਰੀ) ਵਿਭੂਤੀ |
| **ਗਜਾਇਬ ਗਨੀਮੇ॥** | ਸ਼ੱਤ੍ਰੂਆਂ ਤੇ ਗ਼ਜ਼ਬ(ਕਹਿਰ)ਕਰਨ ਵਾਲਾ ਹੈਂ। |
| **ਹਰੀਅੰ ਕਰੀਅੰ** | ਲੈ ਕਰਨੇ ਵਾਲਾ, ਰਚਨੇ ਵਾਲਾ, |
| **ਕਰੀਮੁਲ ਰਹੀਮੇ॥੧੯੮॥** | ਕ੍ਰਿਪਾਲੂ (ਅਤੇ)ਰਹਮ ਕਰਨੇ ਵਾਲਾ (ਹੈਂ) ।੧੯੮। |

੩੩੫. ਪ੍ਰਣਾਮ=ਨਮਸਕਾਰ। ਜੇ ਪਾਠ ਪਰਿਣਾਮ ਹੋਵੇ ਤਾਂ ਅਰਥ ਹੋਊ, ਤਬਦੀਲ ਹੋਣ ਵਾਲੇ ਨੂੰ।
੩੩੬. ਅਨਾਮ=ਨਾਮ ਰਹਿਤ। ਅਨਾਮਯ=ਰੋਗ ਰਹਿਤ। ੩੩੭. ਸਰਬ ਵਿਆਪਕ।
੩੩੮. ਵਾ, ਜਿਸਦੀ ਸੰਪਦਾ ਨਿਸ਼ਕਾਮਤਾ ਹੈ। ੩੩੯. ਸ੍ਰੇਸ਼ਟ ਧਰਮ ਨਾਲ ਤੂੰ ਵਿਭੂਤੀਮਾਨ ਕਰਦਾ ਹੈਂ। (ਅ) ਸ੍ਰੇਸ਼ਟ ਧਰਮ ਨਾਲ ਤੂੰ ਵਿਭੂਖਣ ਕਰਦਾ ਹੈਂ। ੩੪੦. ਸਤਿ+ਚਿਤ+ਆਨੰਦ=ਸਚੁੱਦਾਨੰਦ। ਪ੍ਰਮਾਤਮਾ ਦਾ ਸਰੂਪ ਲੱਛਣ ਇਹ ਹੈ, ਉਹ, 'ਹੈ', 'ਚੇਤਨ' ਹੈ ਤੇ 'ਆਨੰਦ' ਹੈ। ਉਹੀ ਫਿਰ ਵੈਰੀ ਨਾਸ਼ਕ ਹੈ। ਇਹ ਉਸਦਾ ਤਟਸਥ ਲੱਛਣ ਹੈ। ੩੪੧. ਅ਼ਰਬੀ, ਕਰਮ=ਬਖਸ਼ਸ਼। ਕਰੀਮ ਬਖਸ਼ਸ਼ ਕਰਨ ਵਾਲਾ।
੩੪੨. ਕੁਨਿੰਦਹ=ਕਰਨ ਵਾਲਾ, ਰਚਨ ਵਾਲਾ। ਭਾਵ, ਬਖਸ਼ਸ਼ ਕਰਨ ਵਾਲਿਆਂ ਦਾ ਰਚਨਹਾਰ ਤੂੰ ਹੈਂ।
੩੪੩. ਐਸ਼੍ਰਜ, ਸੰਪਦਾ, ਦੌਲਤ, ਰੂਹਾਨੀ ਤਾਕਤ।

| | |
|---|---|
| **ਚੱਤ੍ਰ ਚੱਕ੍ਰ ਵਰਤੀ** | ਚਹੁੰ ਕੁੰਟਾਂ ਵਿਚ ਵਿਆਪਕ ਤੇ |
| **ਚੱਤ੍ਰ ਚੱਕ੍ਰ ਭੁਗਤੇ॥** | ਚਾਰ ਚੱਕਾਂ ਦਾ ਭੋਗਤਾ ਹੈਂ। |
| **ਸੁਯੰਭਵ[੩੪੪] ਸੁਭੰ** | ਆਪਣੇ ਆਪ ਤੋਂ ਆਪ ਪ੍ਰਗਟ ਹੈ ਤੇ ਸ਼ੋਭ ਰਿਹਾ ਹੈ ਤੇ |
| **ਸਰਬਦਾ ਸਰਬ ਜੁਗਤੇ[੩੪੫]॥** | ਸਦਾ ਸਭ ਨਾਲ ਜੁੜ ਰਿਹਾ ਹੈ। |
| **ਦੁਕਾਲੰ[੩੪੬] ਪ੍ਰਣਾਸੀ** | ਦੋ ਸਮਿਆਂ ਦੇ ਨਿਵਾਰਨ ਵਾਲਾ ਹੈ, |
| **ਦਇਆਲੰ ਸਰੂਪੇ॥** | ਕ੍ਰਿਪਾਲੂ ਰੂਪ ਵਾਲਾ ਹੈ। |
| **ਸਦਾ ਅੰਗ ਸੰਗੇ** | ਸਦਾ ਅੰਗ ਸੰਗ (ਨਾਲ) ਹੈ ਤੇ |
| **ਅਭੰਗੀ ਬਿਭੂਤੇ॥੧੯੯॥੧॥ ੨੪॥** | ਨਾਸ਼ ਤੋਂ ਰਹਿਤ ਹੈ ਵਿਭੂਤੀ ਉਸਦੀ (ਯਾ ਸਰੂਪ ਉਸਦਾ)।੧੯੯।੧॥੨੮॥ |

੩੪੪. ਸੁਤੇ ਪ੍ਰਕਾਸ਼।

੩੪੫. ਵਾ, ਸਭ ਨੂੰ ਜੋੜਿਆ ਹੈ। ਵਾ, ਯੋਗਤਾ ਵਿਚ ਰੱਖਿਆ ਹੈ। ਗੁਣਾਂ ਦੇ ਮੇਲ ਸੁਭਾਵ ਉਨ੍ਹਾਂ ਦੇ ਫਲ ਆਦਿਕ ਰਚੇ ਹਨ। ੩੪੬. ਦੁ+ਕਾਲ=ਦੋ ਕਾਲ। ਜਨਮ ਮਰਨ ਦੇ ਦੋ ਸਮੇਂ ਭਯੰਕਰ ਹਨ। ਕਰਤਾਰ ਹੀ ਦੁਹਾਂ ਤੋਂ ਰੱਖਯਾ ਕਰਦਾ ਹੈ। ਦੁਖਕਾਲ=ਕਾਲ ਸਮਾਂ। ਮਾੜਾ ਸਮਾਂ।

# ਤ੍ਵਪ੍ਰਸਾਦਿ ਸਵਯੇ॥ ਪਾ.੧੦

## ਅਕਾਲ ਉਸਤਤਿ ਵਿਚੋਂ ਅੰਮ੍ਰਿਤ ਦੇ ਸਵੱਯੇ

ਸ੍ਰਾਵਗ ਸੁਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ॥

ਸ੍ਰਾਵਗੀਆਂ, ਸੁੱਧਾਂ, ਸਾਰੇ ਸਿਧਾਂ, ਜੋਗੀਆਂ ਤੇ ਜਤੀਆਂ ਦੇ ਘਰ (ਮੈਂ) ਦੇਖਦਾ ਫਿਰਿਆ।

ਸੂਰ ਸੁਰਾਰਦਨ ਸੁਧ ਸੁਧਾਦਿਕ* ਸੰਤ ਸਮੂਹ ਅਨੇਕ ਮਤੀ ਕੇ॥ ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ ਕੋਊ ਨ ਦੇਖੀਅਤ ਪ੍ਰਾਨਪਤੀ ਕੇ॥ ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ ਏਕ ਰਤੀ ਬਿਨੁ ਏਕ ਰਤੀ ਕੇ॥੧॥

ਸੂਰਮਿਆਂ, ਰਾਕਸ਼ਾਂ, ਸ਼ੁਧ ਕੀਤਿਆਂ ਤੇ ਸ੍ਵਰਨ ਧਰਮੀਆਂ ਆਦਿ ਅਨੇਕ ਮਤਾਂ ਦੇ (ਬੀ) ਬੜੇ ਸੰਤ (ਵੇਖੇ) ਦੇਸ਼ ਦੇ ਸਾਰੇ ਮਤਾਂ ਨੂੰ ਦੇਖਦਾ ਰਿਹਾ (ਪਰ ਅਫਸੋਸ ਕਿ ਐਸਾ ਮਤ) ਕੋਈ ਨਾ ਡਿਠਾ (ਜਿਸ ਨੂੰ) ਵਾਹਿਗੁਰੂ ਦਾ ਮਤ (ਕਿਹਾ ਜਾ ਸਕੇ), (ਕਿਉਂਕਿ ਕਿਸੇ ਵਿਚ ਵੀ ਵਾਹਿਗੁਰੂ ਦੀ ਪ੍ਰੇਮਾ ਭਗਤੀ ਨਹੀਂ ਹੋ ਰਹੀ)। ਵਾਹਿਗੁਰੂ ਦੇ ਪ੍ਰੇਮ ਦੀ ਰਤੀ (ਤੇ ਉਸ ਦੀ) ਮਿਹਰ ਤੋਂ ਬਿਨਾ ਏਹ ਸਾਰੇ ਹੀ ਇਕ ਰੱਤੀ ਦੇ ਹਨ (ਭਾਵ ਤੁੱਛ ਹਨ)॥੧॥

**ਪਦਾਰਥ—** ਸ੍ਰਾਵਗ= (ਸੰਸ:, ਸ਼੍ਰਾਵਕ) ਬੁੱਧ ਭਿਖਸ਼ੂ। (ਅ) ਜੈਨੀ, (ੲ) ਨਾਸਤਿਕ। ਸੁਧ=ਪਵਿਤ੍ਰ, ਸੁੱਛ, ਖਾਲਸ, ਨਿਰਦੋਖ, ਬੇਐਬ। ਸਿਧਾਨ ਕੇ=ਯੋਗ ਦੀਆਂ ਵਿਭੂਤੀਆਂ ਦੀ ਪ੍ਰਾਪਤੀ ਵਾਲਿਆਂ ਦੇ, ਪੂਰਨ ਯੋਗੀਆਂ ਦੇ, ਸ਼ਕਤੀ ਸਿਧ ਪੁਰਖਾਂ ਦੇ। ਜੋਗ=ਜੋਗੀ, ਹਠ ਯੋਗ ਦਾ ਅਭਜਾਸ ਕਰਨ ਵਾਲੇ, ਗੋਰਖ ਨਾਥ ਦੇ ਮੰਨਣ ਵਾਲੇ। ਜਤੀ=ਤਿਆਗੀ, ਸੰਨਜਾਸੀ, ਜਿਨ੍ਹਾਂ ਨੇ ਇੰਦਰੀਆਂ ਤੇ ਜਿੱਤ ਪਾ ਲਈ ਹੋਵੇ ਤੇ ਸੰਸਾਰਕ ਪਕੜਾਂ ਤੋਂ ਆਜ਼ਾਦ ਹੋ ਰਹੇ ਹੋਣ। ਸੂਰ=ਸੂਰਮੇ। ਸੁਰਾਰਦਨ=ਦੇਵਤਿਆਂ ਦੇ ਵੈਰੀ, ਰਾਖਸ਼। ਸੁਧ=ਕਿਸੇ ਵਿਧਰਮ ਤੋਂ ਜੋ ਧਰਮ ਵਿਚ ਸੰਸਕਾਰਿਤ ਕੀਤੇ ਗਏ ਹੋਣ। (ਅ) ਸ਼ਿਵ। ਸੁਧਾਦਿਕ=ਸਵਰਨ ਜਾਤੀ, ਅਧਿਕ ਸ਼ੁਧ। (ਅ) ਅੰਮ੍ਰਿਤ ਪੀਣ ਵਾਲੇ, ਦੇਵਤੇ। ਪ੍ਰਾਨਪਤੀ=ਪ੍ਰਾਣਾਂ ਦਾ ਮਾਲਕ, ਕਰਤਾਰ, ਵਾਹਿਗੁਰੂ। ਭਗਵਾਨ=ਪੂਜਨੀਕ ਵਾਹਿਗੁਰੂ, ਅਕਾਲ ਪੁਰਖ। ਭਾਇ=ਪ੍ਰੇਮ, ਪ੍ਰੀਤ, ਪੁਕਾਰ, ਤਰ੍ਹਾਂ, ਵੀਚਾਰ, ਚਮਕ। ਰਤੀ=ਪਰੇਮ, ਪ੍ਰੀਤ। (ਅ) ਰੱਤੀ= ਇਕ ਛੋਟੇ ਤੋਂ ਛੋਟਾ ਤੋਲ ਜੋ ੮ ਚਾਵਲ ਦੇ ਭਾਰ ਬਰਾਬਰ ਗਿਣਿਆ ਜਾਂਦਾ ਹੈ ਭਾਵ ਹੈ ਤੁੱਛ।

---

* ਇਕ ਪੁਰਾਤਨ ਦਸਮ ਗ੍ਰੰਥ ਦੀ ਲਿਖਤੀ ਬੀੜ ਵਿਚ ਪਠਾਂਤ੍ਰ 'ਸੁਧਾਧ੍ਰਮ' ਬੀ ਦੇਖਣ ਵਿਚ ਆਇਆ ਹੈ। ਫਿਰ ਉਸ ਦਾ ਅਰਥ ਹੋਊ-ਸ਼ੁਧ ਧਰਮ ਧਾਰਨ ਵਾਲੇ।

ਮਾਤੇ ਮਤੰਗ ਜਰੇ ਜਰ ਸੰਗ
ਅਨੂਪ ਉਤੰਗ ਸੁਰੰਗ ਸਵਾਰੇ॥

ਬੇਮਿਸਾਲ, ਗ੍ਰਾਂਡੀਲ, ਸੁਹਣੇ ਸੁਹਣੇ ਰੰਗਾਂ ਦੇ (ਝੁੱਲਾਂ ਨਾਲ) ਸੁਆਰੇ ਹੋਏ, ਜ਼ਰੀ ਜਾਂ ਸੋਨੇ ਨਾਲ ਮੜ੍ਹੇ ਹੋਏ (ਬੇਸ਼ੁਮਾਰ) ਮਸਤ ਹਾਥੀ (ਪਾਸ ਹੋਣ)।

ਕੋਟ ਤੁਰੰਗ ਕੁਰੰਗ ਸੇ ਕੂਦਤ
ਪਉਨ ਕੇ ਗਉਨ ਕੋ ਜਾਤ ਨਿਵਾਰੇ॥

(ਫੇਰ) ਕਰੋੜਾਂ ਹੋਣ (ਪਾਸ) ਘੋੜੇ, ਹਰਨਾਂ ਵਾਂਗ ਕੁੱਦਣ ਵਾਲੇ (ਤੇ ਚਾਲ ਉਨ੍ਹਾਂ ਦੀ ਇਤਨੀ ਤੇਜ਼ ਹੋਵੇ ਕਿ) ਹਵਾ ਦੇ ਵੇਗ ਨੂੰ ਵੀ ਪਿਛੇ ਛਡ ਜਾਣ ਵਾਲੇ ਹੋਣ।

ਭਾਰੀ ਭੁਜਾਨ ਕੇ ਭੂਪ ਭਲੀ ਬਿਧਿ
ਨਿਆਵਤ ਸੀਸ ਨ ਜਾਤ ਬਿਚਾਰੇ॥

(ਫੇਰ) ਭਾਰੀਆਂ ਫੌਜਾਂ ਵਾਲੇ ਰਾਜੇ (ਸਤਿਕਾਰ ਵਿਚ) ਸੁਹਣੀ ਤਰ੍ਹਾਂ ਅਗੇ ਸੀਸ ਨਿਵਾਉਣ ਵਾਲੇ ਵੀ ਹੋਣ (ਐਤਨੇ ਕਿ ਉਨ੍ਹਾਂ ਦੀ ਗੇਣਤੀ ਦਾ) ਵੀਚਾਰ (ਹੀ) ਨਾ ਹੋ ਸਕੇ।

ਏਤੇ ਭਏ ਤੋ ਕਹਾਂ ਭਏ ਭੂਪਤ
ਅੰਤ ਕੋ ਨਾਂਗੇ ਹੀ ਪਾਇ ਪਧਾਰੇ॥
੨॥

ਇਹ ਸਭ ਕੁਝ (ਕਿਸੇ) ਮਹਾਰਾਜੇ (ਨੂੰ ਪ੍ਰਾਪਤ) ਹੋਵੇ ਭੀ ਤਾਂ (ਉਸ ਪਾਸ) ਕੀਹ ਹੋਇਆ? (ਭਾਵ ਕੁਛ ਬੀ ਨਹੀਂ, ਕਿਉਂਕਿ) ਅੰਤ ਨੂੰ (ਤਾਂ ਉਸ ਨੇ ਜਦ ਟੁਰਨਾ ਹੈ) ਨੰਗੇ ਪੈਰ ਹੀ (ਸੰਸਾਰ ਤੋਂ) ਟੁਰ ਜਾਣਾ ਹੈ॥੨॥

**ਪਦਾਰਥ—** ਮਾਤੇ=ਮਸਤ, ਨਸ਼ੇ ਵਿਚ ਝੂੰਮ ਰਹੇ। ਮਤੰਗ=ਹਾਥੀ। ਜਰੇ=ਜੜੇ ਹੋਏ, ਮੜ੍ਹੇ ਹੋਏ, ਸਜਾਏ ਹੋਏ। ਜਰ=(ਫਾ:, ਜ਼ਰ), ਸੋਨਾ। ਅਨੂਪ=ਜਿਸ ਦੀ ਉਪਮਾਂ ਨਾ ਹੋ ਸਕੇ। ਬੇਮਿਸਾਲ। ਉਤੰਗ=ਉੱਚੇ, ਗ੍ਰਾਂਡੀਲ, ਵਿਸ਼ਾਲ। ਸੁਰੰਗ=ਸੁਹਣੇ ਰੰਗਾਂ ਦੇ। ਕੋਟ=ਕਰੋੜਾਂ ਹੀ । (ਅ) ਕਿਲ੍ਹੇ। ਤੁਰੰਗ=ਘੋੜੇ। ਕੁਰੰਗ=ਹਰਨ। ਪਉਨ ਕੇ ਗਉਨ=ਹਵਾ ਦੀ ਚਾਲ, ਵਾਯੂ ਦਾ ਵੇਗ। ਭੁਜਾਨ=ਬਾਹਵਾਂ, ਭਾਵ ਹੈ ਭਾਰੀ ਫੌਜਾਂ ਵਾਲੇ।

ਜੀਤ ਫਿਰੈ ਸਭ ਦੇਸ ਦਿਸਾਨ ਕੋ
ਬਾਜਤ ਢੋਲ ਮ੍ਰਿਦੰਗ ਨਗਾਰੇ॥
ਗੁੰਜਤ ਗੂੜ ਗਜਾਨ ਕੇ ਸੁੰਦਰ
ਹਿੰਸਤ* ਹੈਂ ਹਯਰਾਜ ਹਜਾਰੇ॥
ਭੂਤ ਭਵਿਖ ਭਵਾਨ ਕੇ ਭੂਪਤਿ
ਕਉਨੁ ਗਨੈ ਨਹੀ ਜਾਤਿ ਬਿਚਾਰੇ॥
ਸ੍ਰੀਪਤਿ ਸ੍ਰੀ ਭਗਵਾਨ ਭਜੇ ਬਿਨੁ
ਅੰਤ ਕਉ ਅੰਤਕੇ ਧਾਮ ਸਿਧਾਰੇ॥੩॥

(ਜੋ) ਢੋਲ, ਮ੍ਰਿਦੰਗ ਤੇ ਨਗਾਰੇ ਵਜਾਉਂਦੇ ਹੋਏ ਜਿੱਤਦੇ ਫਿਰੇ ਸਭ ਦਿਸ਼ਾਂ ਤੇ ਦਿਸ਼ਾਵਾਂ ਨੂੰ। (ਜਿਨ੍ਹਾਂ ਦੇ ਪਾਸ) ਹਜ਼ਾਰਾਂ ਹੀ (ਮਸਤੀ ਵਿਚ ਮਦੇ ਤੇ) ਗੂੜੇ ਗੂੰਜਦੇ ਹਾਥੀ (ਅਤੇ) ਸੁੰਦਰ ਸ਼ੋਮਣੀ ਘੋੜੇ ਹਿਣਕਦੇ ਸਨ। ਬੀਤ ਚੁਕੇ ਸਮੇਂ ਦੇ, ਵਰਤਮਾਨ (ਸਮੇਂ ਦੇ ਤੇ) ਅਗੋਂ ਆਉਣ ਵਾਲੇ ਸਮੇਂ ਦੇ (ਐਸੇ) ਰਾਜੇ (ਕਿੰਨੇ ਕੁ ਹੋਏ ਯਾ ਹੋਣਗੇ?) ਕੌਣ ਗਿਣਕੇ ਦੱਸ ਸਕਦਾ ਹੈ, (ਕਦੇ) ਨਹੀਂ ਲੇਖਾ ਹੋ ਸਕਦਾ। ਮਾਇਆ ਦੇ ਪਤੀ ਪੂਜਨੀਕ ਵਾਹਿਗੁਰੂ ਦੀ ਪ੍ਰੇਮਾ ਭਗਤੀ ਕੀਤੇ ਬਿਨਾ (ਓਹ ਸਾਰੇ ਵਾਹਿਗੁਰੂ ਦੇ ਦਰਬਾਰ ਜਾ ਕੇ ਮੁਕਤਿ ਨਹੀਂ ਪ੍ਰਾਪਤ ਕਰ ਸਕਣਗੇ; ਸਗੋਂ ਓਹ ਸਭੇ) ਅੰਤ ਨੂੰ ਜਮ ਦੇ ਘਰ ਹੀ ਜਾਣਗੇ॥੩॥

* ਕਈ ਥਾਈਂ ਪਾਠ 'ਹੰਸਤ' ਹੈ, ਅਰਥ ਓਹੀ ਹਨ ਜੋ 'ਹਿੰਸਤ' ਦੇ ਹਨ। (ਹਿੰਣਕਦੇ)

**ਪਦਾਰਥ—** ਦਿਸਾਨ=ਤਰਫਾਂ, ਪਾਸੇ; ਭਾਵ ਚੁਫੇਰੇ। ਮ੍ਰਿਦੰਗ=ਲੰਮੇਰੀ ਢੋਲਕ। ਨਗਾਰੇ=ਧੌਂਸੇ। ਗੁੰਜਤ=ਗੂੰਜਦੇ, ਮਦਮੱਤੇ ਹਾਥੀ ਜਿਨ੍ਹਾਂ ਦੇ ਕੰਨਾਂ ਉਪਰ ਭੌਰੇ ਗੂੰਜਦੇ ਹੋਣ। ਹਾਥੀਆਂ ਦੀ ਇਹ ਇਕ ਗੁਣਸ਼ੀਲ ਸੁੰਦਰਤਾ ਗਿਣੀ ਜਾਂਦੀ ਹੈ। ਗੂੜ=ਗੂੜੇ, ਡਾਢੇ। ਗਜਾਨ=ਗਜ ਦਾ ਬਹੁ ਵਚਨ, ਹਾਥੀ। ਹਿੰਸਤ=ਹਿਣਕਦੇ ਹਨ। ਹਯਰਾਜ=ਘੋੜਿਆਂ ਦੇ ਰਾਜੇ, ਮੁਰਾਦ ਹੈ ਚੋਟੀ ਦੇ ਘੋੜੇ। ਭੂਤ=ਬੀਤ ਚੁਕਾ ਸਮਾਂ। ਭਵਿਖ=ਆਉਣ ਵਾਲਾ ਸਮਾਂ। ਭਵਾਨ=ਵਰਤਮਾਨ ਸਮਾਂ। ਸ੍ਰੀਪਤਿ=ਮਾਇਆ ਦਾ ਸੁਆਮੀ, ਪ੍ਰਭੂ। ਵਾਹਿਗੁਰੂ। ਭਗਵਾਨ=ਭਗਵਾਨ, ਸਰਵ ਗੁਣ ਸੰਪੰਨ ਪੂਜਨੀਕ ਵਾਹਿਗੁਰੂ। ਅੰਤਕੇ=ਅੰਤਕੇ ਵਾਲੇ ਦੇ, ਯਮਰਾਜ ਦੇ ਅੰਤਕ=ਜਮ। ਧਾਮ=ਜਮਪੁਰੀ।

(**ਨੋਟ:** ਪਿਛਲੇ ਦੋ ਸਵੱਯਾਂ ਵਿਚ ਸ਼ਕਤੀਸ਼ਾਲੀ ਰਾਜਿਆਂ ਦੇ ਬਲ ਪ੍ਰਾਕ੍ਰਮ ਦਾ ਵੇਰਵਾ ਗਿਣ ਕੇ ਦੱਸਿਆ ਸੀ ਕਿ ਵਾਹਿਗੁਰੂ ਦੀ ਪ੍ਰੇਮਾ ਭਗਤੀ ਤੋਂ ਬਿਨਾਂ ਇਹ ਬਲ ਪ੍ਰਾਕ੍ਰਮ ਕਿਸੇ ਕੰਮ ਨਹੀਂ। ਹੁਣ ਇਸ ਸਵੱਯੇ ਵਿਚ ਉਨ੍ਹਾਂ ਰਾਜਿਆਂ ਦਾ ਜ਼ਿਕਰ ਕਰਦੇ ਹਨ ਜੋ ਧਾਰਮਕ ਰੁਚੀ ਰਖਦੇ, ਤੀਰਥ ਨ੍ਹਾਉਂਦੇ, ਦਇਆ, ਦਾਨ, ਜੋਗ, ਤਪ ਆਦਿ ਕਰਦੇ ਅਥਵਾ, ਵੇਦਾਂ, ਪੁਰਾਣਾਂ ਦੇ ਸਿਆਣੇ ਪਾਠਕ ਹਨ:-)

**ਤੀਰਥ ਨਾਨ ਦਇਆ ਦਮ ਦਾਨ**
**ਸੁ ਸੰਜਮ ਨੇਮ ਅਨੇਕ ਬਿਸੇਖੈ॥**
**ਬੇਦ ਪੁਰਾਨ ਕਤੇਬ ਕੁਰਾਨ ਜਮੀਨ**
**ਜਮਾਨ ਸਬਾਨ ਕੇ ਪੇਖੈ॥**
**ਪਉਨ ਅਹਾਰ ਜਤੀ ਜਤਧਾਰ ਸਬੈ**
**ਸੁ-ਬਿਚਾਰ ਹਜਾਰਕ ਦੇਖੈ॥**
**ਸ੍ਰੀ ਭਗਵਾਨ ਭਜੇ ਬਿਨੁ ਭੂਪਤਿ**
**ਏਕ ਰਤੀ ਬਿਨੁ ਏਕ ਨ ਲੇਖੈ॥੪॥**

(ਜੋ) ਤੀਰਥਾਂ ਦੇ ਇਸ਼ਨਾਨ ਕਰਦੇ, ਦਯਾ ਵਿਚ (ਆ ਕੇ) ਮਾਯਾ ਦਾ ਦਾਨ ਦੇਂਦੇ, ਕਈ ਤਰ੍ਹਾਂ ਦੇ ਬੜੇ ਸੰਯਮ ਤੇ ਨੇਮ ਕਰਦੇ ਹਨ। ਵੇਦ, ਪੁਰਾਣ, ਕਤੇਬ, ਕੁਰਾਣ (ਆਦਿ) ਸਭ (ਧਰਮ ਪੁਸਤਕਾਂ ਤੇ) ਜ਼ਮੀਨ ਤੇ ਅਸਮਾਨ (ਦੀ ਵਿਦਯਾ) ਦੇ ਦੇਖਣਹਾਰ (ਭਾਵ ਸਿਆਣੇ ਪਾਠਕ) ਹਨ। (ਫੇਰ ਹਠ ਯੋਗੀ ਐਸੇ ਹਨ ਕਿ ਬਿਨਾ ਕੁਛ ਖਾਧੇ ਪੀਤੇ) ਪੌਣ ਅਹਾਰੀ (ਰਹਿ ਸਕਦੇ ਹਨ, ਜਤੀ ਹਨ, ਸੰਨਯਾਸ ਧਾਰਨ ਵਾਲੇ ਹਨ ਤੇ ਐਸੀਆਂ ਹਜ਼ਾਰਾਂ ਸੁਹਣੀਆਂ ਵੀਚਾਰਾਂ (ਦੇ ਮਾਲਕ) ਦੇਖੇ ਜਾਂਦੇ ਹਨ। (ਪਰ ਓਹ) ਰਾਜੇ ਬੀ ਪੂਜਨੀਕ ਵਾਹਿਗੁਰੂ ਸਿਮਰੇ ਬਿਨਾਂ (ਤੇ ਵਾਹਿਗੁਰੂ ਦੀ ਪ੍ਰੇਮਾ ਭਗਤੀ ਦੀ) ਲਾਲੀ (ਪ੍ਰਾਪਤ ਕੀਤੇ) ਬਿਨਾ (ਅਕਾਲ ਪੁਰਖ ਦੇ ਦਰਬਾਰ ਕਿਸੇ) ਇਕ ਲੇਖੇ ਵਿਚ ਵੀ ਨਹੀਂ ਹੋਣਗੇ॥੪॥

**ਪਦਾਰਥ—** ਨਾਨ=ਨ੍ਹਾਉਣਾ। ਇਸ਼ਨਾਨ। ਦਇਆ=ਤਰਸ। ਦਮ=ਦਾਮ, ਰੁਪੱਯਾ ਪੈਸਾ, ਮਾਇਆ। ਸੰਜਮ=ਇੰਦ੍ਰਿਆਂ ਨੂੰ ਵਿਸ਼ਿਆਂ ਵਲੋਂ ਰੋਕਣਾ, ਧਾਰਨਾ, ਧਿਆਨ, ਸਮਾਧੀ ਆਦਿ ਕਰਨੇ। ਨੇਮ=ਬੰਨ੍ਹੇ ਹੋਏ ਅਸੂਲਾਂ ਤੇ ਚੱਲਣਾ। (ਅ) ਸਰੀਰ ਦੇ ਚੱਕਰ ਜੋ ਛੇ ਗਿਣੇ ਜਾਂਦੇ ਹਨ। ਕਤੇਬ=ਕਿਤਾਬਾਂ, ਜੋ ਅਸਮਾਨੋਂ ਉਤਰੀਆਂ ਮੰਨੀਆਂ ਜਾਂਦੀਆਂ ਹਨ; ਜੈਸੇ : ਤੌਰੇਤ, ਜ਼ਬੂਰ, ਅੰਜੀਲ, ਕੁਰਾਨ। ਕੁਰਾਨ=ਮੁਸਲਮਾਨਾਂ ਦੀ ਧਰਮ ਪੁਸਤਕ। ਜਮੀਨ=ਧਰਤੀ, ਪ੍ਰਿਥਵੀ। ਜਮਾਨ=ਆਸਮਾਨ ਦੇ। (ਅ) ਜਮਾਨੇ ਦੇ। ਸਬਾਨ=ਸਭਨਾਂ ਦੇ। ਪੇਖੈ=ਵੇਖਣਹਾਰ। (ਅ) ਵੇਖੇ ਜਾਂਦੇ ਹਨ। ਪਉਨ ਆਹਾਰ=ਹਵਾ ਉਪਰ ਹੀ ਗੁਜ਼ਾਰਾ ਕਰਨ ਵਾਲੇ, ਜੋ ਰੋਟੀ ਪਾਣੀ ਨਾਂ ਖਾ ਕੇ ਕੇਵਲ ਹਵਾ ਹੀ ਭੱਖਦੇ ਹੋਣ। ਜਤੀ=ਇਸਤ੍ਰੀ ਦੀ ਛੁਹ ਤੋਂ ਬਚਣ ਵਾਲੇ, ਤਿਆਗੀ, ਸੰਨਯਾਸ ਧਾਰਨ ਵਾਲੇ। ਜਤ=ਸੰਨਯਾਸ, ਤਯਾਗ। ਸੁਬਿਚਾਰ=ਸ੍ਰੇਸ਼ਟ ਵੀਚਾਰਾਂ। ਰਤੀ=ਲਾਲੀ। ਵਾਹਿਗੁਰੂ ਦੀ ਪ੍ਰੇਮਾ ਭਗਤੀ ਦਾ ਰੰਗ।

| | |
|---|---|
| ਸੁਧ ਸਿਪਾਹ ਦੁਰੰਤ ਦੁਬਾਹ ਸੁ ਸਾਜ ਸਨਾਹ ਦੁਰਜਾਨ ਦਲੈਂਗੇ॥ | (ਜਿਹੜੇ ਕਹਿੰਦੇ ਹਨ ਕਿ ਸਾਡੀ) ਫੌਜ ਸਿੱਖੀ ਹੋਈ ਹੈ (ਜਿਸ ਨੂੰ ਵੇਖ ਕੇ ਬਿਕਟ ਤੋਂ ਬਿਕਟ) ਵੈਰੀ ਦਬ ਜਾਂਦੇ ਹਨ ਤੇ ਸਾਜ਼ੋ ਸਾਮਾਨ ਸੰਜੋਅ ਆਦਿਕ (ਯੁੱਧ ਦਾ ਸਾਡੇ ਪਾਸ ਇਤਨਾ ਹੈ ਕਿ ਅਸੀਂ) ਵੈਰੀਆਂ ਨੂੰ ਦਲ ਸੁੱਟਾਂਗੇ (ਸਾਡਾ ਟਾਕਰਾ ਕੋਈ ਨਹੀਂ ਕਰ ਸਕੇਗਾ)। |
| ਭਾਰੀ ਗੁਮਾਨ ਭਰੇ ਮਨ ਮੈ ਕਰਿ ਪਰਬਤ ਪੰਖ ਹਲੈ ਨ ਹਲੈਂਗੇ॥ | (ਫੇਰ ਉਹਨਾਂ ਦੇ) ਮਨ ਵਿਚ ਭਾਰੀ ਗੁਮਾਨ ਭਰੇ ਹੋਏ ਹਨ (ਕਿ ਅਸੀਂ) ਪਰਬਤਾਂ ਨੂੰ ਖੰਭ ਵਾਂਗ ਹਿਲਾ ਸਕਦੇ ਹਾਂ (ਪਰ ਆਪ ਕਿਸੇ ਤੋਂ) ਨਹੀਂ ਹਿੱਲਾਂਗੇ, (ਭਾਵ ਸਾਨੂੰ ਕੋਈ ਨਹੀਂ ਹਿਲਾ ਸਕੇਗਾ)। |
| ਤੋਰਿ ਅਰੀਨ ਮਰੋਰਿ ਮਵਾਸਨ ਮਾਤੇ ਮਤੰਗਨ ਮਾਨ ਮਲੈਂਗੇ॥ | ਵੈਰੀਆਂ ਨੂੰ ਤੋੜ ਦਿਆਂਗੇ, ਆਕੀਆਂ ਨੂੰ ਮਰੋੜ ਦਿਆਂਗੇ, ਤੇ ਮਸਤ ਹਾਥੀਆਂ ਦਾ ਮਾਨ ਮਲ ਸੁੱਟਾਂਗੇ। (ਪਰ ਓਹ ਏਥੇ ਥਿਰ ਨਹੀਂ ਰਹਿ ਸਕਣਗੇ)। |
| ਸ੍ਰੀਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ ਤਿਆਗਿ ਜਹਾਨੁ ਨਿਦਾਨ ਚਲੈਂਗੇ॥ ੫॥ | ਮਾਇਆ ਪਤੀ ਵਾਹਿਗੁਰੂ ਦੀ ਮਿਹਰ (ਪ੍ਰਾਪਤ ਕੀਤੇ) ਬਿਨਾਂ ਹੀ ਓਹ ਅੰਤ ਨੂੰ ਜਹਾਨ ਛੱਡ ਕੇ ਚਲੇ ਜਾਣਗੇ (ਤੇ ਖ਼ਾਕ ਵਿਚ ਮਿਲ ਜਾਣਗੇ)॥੫॥ |

**ਪਦਾਰਥ—** ਸੁੱਧ=ਸਰਵ ਗੁਣ ਪੂਰਤ, ਜਿਸ ਵਿਚ ਕੋਈ ਨੁਕਸ ਨਾਂ ਹੋਵੇ, ਭਾਵ ਸਿੱਖੀ ਹੋਈ ਫੌਜ। ਸਿਪਾਹ=(ਫਾ:) ਫੌਜ। ਦੁਰੰਤ=ਵੈਰੀ, ਮੂਰਖ, ਦੁਸ਼ਟ। (ਅ) ਜਿਨ੍ਹਾਂ ਦਾ ਅੰਤ ਪਾਉਣਾ ਔਖਾ ਹੋਵੇ। ਦੁਬਾਹ=ਦਬ ਜਾਂਦੇ ਹਨ। (ਅ) ਦੋ ਬਾਹਾਂ ਵਾਲੇ ਭਾਵ ਦੂੱਗਣੀ ਸੈਨਾ ਵਾਲੇ। ਸਨਾਹ=ਜ਼ਰਾ ਬਕਤਰ, ਸੰਜੋਅ। ਦੁਰਜਾਨ=ਵੈਰੀਆਂ ਨੂੰ। ਦਲੈਂਗੇ=ਦਰੜ ਸੁੱਟਾਂਗੇ। ਗੁਮਾਨ=ਹੰਕਾਰ। ਪਰਬਤ=ਪਹਾੜ। ਪੰਖ=ਖੰਭ। ਅਤਿ ਹੌਲੀ ਸ਼ੈ। ਅਰੀਨ=ਵੈਰੀਆਂ ਨੂੰ। ਮਵਾਸਨ=ਆਕੀਆਂ ਨੂੰ। ਮਾਤੇ=ਮਸਤੇ ਹੋਏ। ਮਤੰਗਨ=ਹਾਥੀਆਂ ਦਾ। ਮਾਨ=ਹੰਕਾਰ, ਮਦ। ਸ੍ਰੀਪਤਿ=ਮਾਇਆ ਦਾ ਪਤੀ, ਵਾਹਿਗੁਰੂ। ਭਗਵਾਨ=ਪੂਜਨੀਕ, ਗੁਣ-ਸ਼ੀਲ ਹਸਤੀ, ਵਾਹਿਗੁਰੂ। ਨਿਦਾਨ=ਅੰਤ ਨੂੰ।

| | |
|---|---|
| ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛਯਾ॥ | ਵਡੇ ਬਲਵਾਨ ਬੇਅੰਤ ਯੋਧੇ ਜੋ ਬਿਨਾਂ ਝਿਜਕ ਸ਼ਸਤ੍ਰਾਂ ਦੀ ਧਾਰ ਰੱਖਦੇ ਹਨ; |
| ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲਯਾ॥ | ਦੇਸਾਂ ਨੂੰ ਤੋੜ ਦਿੰਦੇ, ਆਕੀਆਂ ਨੂੰ ਦਰੜ ਦਿੰਦੇ ਤੇ ਮਸਤੇ ਹੋਏ ਹਾਥੀਆਂ ਦੇ ਮਾਨ ਮਲ ਦਿੰਦੇ ਹਨ। |
| ਗਾੜ੍ਹੇ ਗੜ੍ਹਾਨ ਕ ਤੋੜਨਹਾਰ ਸੁ ਬਾਤਨ ਹੀ ਚਕਚਾਰ ਲਵਯਾ॥ | (ਅਤੇ ਜੋ) ਮਜ਼ਬੂਤ ਕਿਲ੍ਹਿਆਂ ਦੇ ਤੋੜਨ ਵਾਲੇ ਹਨ ਤੇ ਗੱਲਾਂ ਬਾਤਾਂ ਨਾਲ ਹੀ ਚਾਰੇ ਚਕ ਜਿੱਤ ਲੈਂਦੇ ਹਨ। |
| ਸਾਹਿਬ ਸ੍ਰੀ ਸਭ ਕੋ ਸਿਰਨਾਇਕ | (ਇਨ੍ਹਾਂ) ਸਭਨਾਂ (ਸੂਰਮੇ ਤੇ ਹੋਰਨਾਂ ਸਾਮਾਨਾ) ਦਾ |

